# ਕਿੱਥੇ ਕੀ?

੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

## ਮੌਜੀ ਠਾਕੁਰ

ਉਸ ਕਲਿਜੁਗ ਅੰਦਰ ਆਕੇ ਸਤਿਜੁਗ ਵਰਤਾਇਆ
ਉਸ ਸੁੱਤਾ ਮੁਲਕ ਪੰਜਾਬ ਦਾ ਲਾ ਅਲਖ ਜਗਾਇਆ
ਉਸ ਨਾਮ ਗੁਰ ਮੰਤਰ ਜੀਹਦਿਆਂ ਕੰਨਾਂ ਵਿਚ ਪਾਇਆ
ਉਹ ਬਣਿਆ ਸਾਧ ਸ਼ੈਤਾਨ ਤੋਂ ਅਸਚਰਜ ਵਿਖਾਇਆ
ਜਦ ਪੈਂਦਾ ਡਿਠਾ ਜਗ ਤੇ ਜ਼ੁਲਮਾਂ ਦਾ ਸਾਇਆ
ਉਸ ਜੁਗ ਭਗਤ ਉਪਾਇ ਕੈ ਪੇਜ ਰਖਦਾ ਆਇਆ

ਸ੍ਰ: ਹਰਸਾ ਸਿੰਘ

## ਅਵਤਾਰ

ਬਾਬਾ ਜੱਸਾ ਰਾਈਆਂ ਜ਼ਿਲ੍ਹੇ ਲੁਧਿਆਣੇ ਵਿਚ ਰਹਿੰਦਾ ਸੀ। ਰੱਬ ਦਾ ਬੜਾ ਪਿਆਰਾ ਸੀ। ਧਰਮ ਦੀ ਕਿਰਤ ਕਰਦਾ ਸੀ। ਮਾਤਾ ਸਦਾ ਕੌਰ ਵੀ ਰੱਜਕੇ ਪ੍ਰੇਮਣ ਸੀ, ਮਾਤਾ ਜੀ ਦੇ ਘਰ ਜਦ ਬਾਲ ਹੋਣ ਦਾ ਸਮਾਂ ਆਇਆ ਤਾਂ ਦਾਈ ਆਈ। ਉਹ ਭਾਗਾਂ ਭਰਿਆ ਸਮਾਂ ਬਸੰਤ ਪੰਚਮੀ ਦਾ ਦਿਨ ਅੰਮ੍ਰਿਤ ਵੇਲਾ ਤੇ ਸੰਮਤ 1872 ਬਿਕ੍ਰਮੀ ਸੀ। ਜਨਮ ਵੇਲੇ ਗਰਭ ਵਿੱਚੋਂ ਇਕ ਮਸ਼ਕ ਜੇਹੀ ਨਿਕਲੀ। ਦਾਈ ਤੇ ਪਾਸ ਖਲੋਤੀਆਂ ਮਾਈਆਂ ਬੜੀਆਂ ਉਦਾਸ ਤੇ ਹੈਰਾਨ ਹੋਈਆਂ। ਦਾਈ ਨੇ ਬਾਬਾ ਜੀ ਨੂੰ ਵਾਰਤਾ ਦੱਸੀ ਤੇ ਘਰ ਚਲੀ ਗਈ। ਬਾਬਾ ਜੀ ਨੇ ਰਾਮ ਰਾਮ ਜਪਦਿਆਂ, ਉਸ ਮਸ਼ਕ ਨੂੰ ਤੀਲੇ ਨਾਲ ਹਿਲਾਇਆ, ਜਲ ਜੇਹਾ ਨਿਕਲਿਆ, ਬਾਬਾ ਜੀ ਨੇ ਮਸ਼ਕ ਨੂੰ ਘਰ ਵਿਚ ਹੀ ਦੱਬ ਦਿੱਤਾ ਤੇ ਹੇ ਰਾਮ! ਹੇ ਰਾਮ!! ਕਰਦਾ ਬਾਹਰ ਆ ਗਿਆ।

ਬਾਬੇ ਜੀ ਦੇ ਬਾਹਰ ਜਾਣ ਦੀ ਦੇਰ ਸੀ, ਕਮਰੇ ਵਿਚ ਬੜਾ ਪ੍ਰਕਾਸ਼ ਹੋਇਆ ਅਤੇ ਮੰਜੇ ਉੱਤੇ ਇਕ ਅਲੌਕਿਕ ਬਾਲਕ ਨਜ਼ਰੀਂ ਪਿਆ। ਬਾਲਕ ਨੂੰ ਤਕ ਵਧਾਈਆਂ ਮਿਲਣੀਆਂ ਸ਼ੁਰੂ ਹੋ ਗਈਆਂ। ਸਾਰੇ ਨਗਰ ਵਿਚ ਚਰਚਾ ਚੱਲ ਪਈ। ਸੁੱਚੇ ਜਲ ਨਾਲ ਜਦ ਮਾਤਾ ਜੀ ਦੀਆਂ ਦੁਧੀਆਂ ਧੋਤੀਆਂ ਗਈਆਂ; ਤਾਂ ਬਾਲਕ ਨੇ ਮਾਤਾ ਜੀ ਦਾ ਦੁੱਧ ਚੁੰਘਿਆ।

ਦਾਈ ਨੂੰ ਜਦ ਵਧਾਈਆਂ ਦਾ ਪਤਾ ਲੱਗਾ ਤਾਂ ਉਹ ਬੜੀ ਹੈਰਾਨ ਹੋਈ। ਉਸ ਕੋਠੇ ਚੜ੍ਹ ਪੱਲੂ ਫੇਰਿਆ ਤੇ ਕਿਹਾ 'ਲੋਕੋ! ਜੱਸੇ ਦਾ ਬਾਲਕ ਖ਼ਾਕੀ ਨਹੀਂ; ਨੂਰੀ ਹੈ। ਉਸ ਜਨਮ ਨਹੀਂ ਲਿਆ, ਉਹ ਅਰਸ਼ਾਂ ਤੋਂ ਉਤਰਿਆ ਹੈ।' ਉਹ ਮੁੜ ਜੱਸੇ ਦੇ ਘਰ ਆਈ ਅਤੇ ਬਾਬੇ ਨੂੰ ਮੁਬਾਰਿਕ ਦਿੱਤੀ। ਬਾਬੇ ਨੇ ਪ੍ਰਸੰਨ ਹੋ ਬੜੀਆਂ ਖ਼ੁਸ਼ੀਆਂ ਕੀਤੀਆਂ। ਆਇਆਂ ਨੂੰ ਰੱਜਵਾਂ ਗੁੜ ਸ਼ੱਕਰ ਵਰਤਾਇਆ। ਉਹਨਾਂ ਬਾਲਕ ਦਾ ਨਾਉਂ "ਰਾਮ ਧਨ" ਰਖਿਆ।

## ਬਾਲ ਕਾਲ

ਬਚਪਨ ਵਿਚ ਹੀ ਗੁਰੂ ਜੀ ਦਾ ਨੂਰਾਨੀ ਚਿਹਰਾ, ਮੋਟੇ ਨੇਤਰ; ਤਿੱਖਾ ਨੱਕ, ਲੰਮੀ ਗਰਦਨ; ਫ਼ਰਵਾਹਾਂ ਵਰਗੀਆਂ ਉਂਗਲੀਆਂ; ਹਾਥੀ ਦੀ ਸੁੰਡ ਵਰਗੀਆਂ ਬਾਹੀਆਂ, ਗੋਡਿਆਂ ਦੀਆਂ ਚਪਣੀਆਂ ਤੋਂ ਹੇਠਾਂ ਤਕ ਲਮਕਦੀਆਂ, ਪਤਲੇ ਬੁਲ੍ਹ; ਰਾਹ ਜਾਂਦਿਆਂ ਨੂੰ ਆਪਣੇ ਵਲ ਖਿੱਚਦੇ ਸਨ। ਆਪਣੇ ਭਰਾਤਾ

ਬੁਧ ਸਿੰਘ ਨੂੰ ਨਾਲ ਲੈ ਬਾਹਰ ਜਾਂਦੇ। ਕੌਡੀ ਖੇਡਦੇ ਛਾਲਾਂ ਮਾਰਦੇ, ਦੌੜਦੇ-ਭੱਜਦੇ, ਮਗਰ ਕਦੇ ਕਿਸੇ ਨੂੰ ਗਾਲ੍ਹ ਨਾ ਕੱਢਦੇ।

ਖੇਡਦੇ ਖਿਡਾਂਦੇ ਜੇ ਕਦੇ ਬੁਧ ਸਿੰਘ ਜੀ ਹਾਰਨ ਲੱਗਦੇ ਤਾਂ ਉਨ੍ਹਾਂ ਨੂੰ ਜਿਤਾ ਦੇਂਦੇ। ਕਈ ਵਾਰੀ ਖੇਡਾਂ ਵਿੱਚੋਂ ਵਿਹਲੇ ਹੋ ਬਾਲਕਾਂ ਦੀ ਹੱਥੀਂ ਰੱਸੀਆਂ ਨੂੰ ਗੰਢਾਂ ਮਰਵਾ, ਮਾਲਾ ਬਣਵਾ ਚੌਕੜੀਆਂ ਲਗਵਾ, ਸਿਮਰਨ ਕਰਵਾਂਦੇ। ਬਾਲਕ ਦੀ ਸਾਰੇ ਪਿੰਡ ਵਿਚ ਚਰਚਾ ਚੱਲ ਪਈ।

ਜੇ ਕਦੀ ਮਾਲ ਲੈ ਬਾਹਰ ਜਾਂਦੇ ਤਾਂ ਵੀ ਖੂੰਡੀ-ਡੰਡੇ ਨਾਲ ਗੰਡਾਂ ਵਾਲੀ ਮਾਲਾ ਜ਼ਰੂਰ ਹੁੰਦੀ। ਪਸ਼ੂ ਜਦ ਚਰਨ ਲੱਗ ਪੈਂਦੇ, ਤਾਂ ਇਹ ਹਾਣੀਆਂ ਨੂੰ ਮਾਤਾ ਪਿਤਾ ਪਾਸੋਂ ਸੁਣੀਆ ਰਾਮ, ਕ੍ਰਿਸ਼ਨ ਅਤੇ ਗੁਰੂ ਨਾਨਕ ਦੇਵ ਜੀ ਦੀਆਂ ਸਾਖੀਆਂ ਸੁਣਾਂਦੇ ਇਹਨਾਂ ਦੇ ਮੇਲ-ਮਿਲਾਪ ਨਾਲ ਸਾਰੇ ਪਿੰਡ ਦੇ ਬਾਲਕਾਂ ਦੇ ਬੋਲ-ਚਾਲ ਵਿਚ ਬੜਾ ਸੁਧਾਰ ਹੋ ਗਿਆ। ਇਹ ਅੱਠੇ ਪਹਿਰ ਆਨੰਦ ਰਹਿੰਦੇ।

## ਮਸਤਾਨੀ ਦਸ਼ਾ

ਗੁਰੂ ਜੀ ਨੇ ਆਪਣੀ ਮਾਤਾ ਪਾਸੋਂ ਗੁਰਮੁਖੀ ਅੱਖਰ ਪੜ੍ਹੇ। ਮਗਰ ਇਨ੍ਹਾਂ ਨੇ ਮਸਤਾਨੀ ਬਿਰਤੀ ਧਾਰਨ ਕਰ ਲਈ। ਰਾਹ ਜਾਂਦਿਆਂ ਨੂੰ ਛੇੜਨਾ, ਕਈ ਪ੍ਰਕਾਰ ਦੇ ਬਚਨ ਕਰਨੇ, ਸਾਰਾ ਦਿਨ ਫਿਰਦਿਆਂ ਰਹਿਣਾ, ਕੰਮ-ਕਾਜ ਕੋਈ ਨਾ ਕਰਨਾ ਤੇ ਉੱਚੀ ਉੱਚੀ ਸ਼ਬਦ ਪੜ੍ਹਦੇ ਰਹਿਣਾ। ਮਗਰ ਕਿਸੇ ਨੂੰ ਮਜਾਲ ਨਹੀਂ ਸੀ, ਜੋ ਗੁਰੂ ਜੀ ਨੂੰ ਕੋਈ ਮੰਦਾ ਸ਼ਬਦ ਆਖੇ। ਸਾਰੇ ਪਿੰਡ ਦੇ ਸਿਆਣੇ ਸਿਆਣੇ ਆਦਮੀ ਬਾਬੇ ਜੱਸੇ ਨੂੰ ਤਾਂ ਪੁੱਤਰ ਵਾਸਤੇ ਸਮਝਾਵਣ ਵਾਸਤੇ ਆਖਣ, ਮਗਰ ਸਤਿ ਗੁਰੂ ਜੀ ਨੂੰ ਆਖਣ ਦਾ ਦਮ ਨਾ ਭਰ ਸਕੇ। ਇਹਨਾਂ ਦੇ ਬਚਨਾਂ ਵਿਚ ਇਹ ਵੀ ਸ਼ਕਤੀ ਸੀ ਕਿ ਜੋ ਮੂੰਹੋਂ ਕੱਢਦੇ ਸਨ, ਉਹ ਪੂਰਾ ਹੋ ਜਾਂਦਾ ਸੀ। ਇਸੇ ਵਾਸਤੇ ਸਾਰੇ ਭੈ ਖਾਂਦੇ ਸਨ।

ਇਕ ਦਿਨ ਤਾਈ ਦੇ ਘਰ ਗਏ ਤੇ ਲੱਸੀ ਮੰਗੀ। ਤਾਈ ਨੇ ਲੱਸੀ ਦਾ ਛੰਨਾ ਭਰ ਦਿੱਤਾ। ਇੱਕੋ ਡੀਕ ਵਿਚ ਪੀ ਗਏ। ਫੇਰ ਹੋਰ ਦਿੱਤਾ, ਉਹ ਵੀ ਛੱਕ ਗਏ। ਫੇਰ ਹੋਰ ਮੰਗਿਆ; ਉਸ ਨੂੰ ਵੀ ਗਟਾ-ਗਟ ਚਾੜ੍ਹ ਗਏ। ਸਾਰੀ ਚਾਟੀ ਪੀ ਗਏ। ਤਾਈ ਹੈਰਾਨ ਪਰੇਸ਼ਾਨ ਸੀ, ਪਰ ਆਖ ਕੁਛ ਨਾ ਸਕੇ ਕਿ ਕਿਤੇ ਕੋਈ ਐਸਾ ਬਚਨ ਨਾ ਕਰ ਦੇਣ। ਸਾਰੀ ਲੱਸੀ ਪੀ, ਖ਼ੁਸ਼ੀਆਂ ਦੇਕੇ ਬਾਹਰ ਚਲੇ ਗਏ।

## ਫ਼ੌਜ ਦੀ ਨੌਕਰੀ

ਇਕ ਦਿਨ ਗੁਰੂ ਜੀ ਦਾ ਭਣੂਜਾ ਕਾਬਲ ਸਿੰਘ ਰਾਈਆ ਉਹਨਾਂ ਸਤਿ ਗੁਰੂ ਜੀ ਦੇ ਸੁਡੌਲ ਤੇ ਭਰਵੇਂ ਸਰੀਰ ਨੂੰ ਵੇਖਿਆ ਤਾਂ ਆਖਿਆ, "ਇਹ ਕੰਮ-ਕਾਜ ਤਾਂ ਕਰਦਾ ਨਹੀਂ, ਇਸ ਨੂੰ ਨੌਕਰ ਕਰਾ ਦਈਏ।" ਮਾਪਿਆਂ ਦੀ ਸੰਮਤੀ ਹੋ ਗਈ। ਕਾਬਲ ਸਿੰਘ ਲਾਹੌਰ ਨਾਲ ਲੈ ਗਿਆ ਅਤੇ ਫ਼ੌਜ ਵਿਚ ਭਰਤੀ ਕਰਾ ਦਿੱਤਾ। ਉੱਥੇ ਭਾਵੇਂ ਕਵੈਦ-ਪ੍ਰੇਡ ਵੀ ਕਰਦੇ, ਮਗਰ ਵਿਹਲੇ ਹੋ ਨਾਮ ਸਿਮਰਨ ਵਿਚ ਲੱਗੇ ਰਹਿੰਦੇ।

ਇਹਨਾਂ ਨੂੰ ਵੇਖ; ਇਸ ਰਜਮੈਂਟ ਦੇ ਸਿਪਾਹੀਆਂ ਦੀ ਬਿਰਤੀ ਵੀ ਬਦਲ ਗਈ। ਜਿਵੇਂ ਖ਼ਰਬੂਜੇ ਨੂੰ ਵੇਖ ਖ਼ਰਬੂਜਾ ਰੰਗ ਫੜਦਾ ਹੈ, ਤਿਵੇਂ ਦੂਜੇ ਸਾਥੀ ਵੀ ਨਾਮ ਦੀ ਰੰਗਣ ਵਿਚ ਰੰਗੇ ਗਏ। ਉਹ ਵੀ ਕੰਮ-ਕਾਜ ਤੋਂ ਵਿਹਲੇ ਹੋ, ਝੰਬਲਾ ਮਾਰ ਨਾਮ ਸਿਮਰਨ ਵਿਚ ਜੁੱਟ ਜਾਂਦੇ। ਹੋਰ ਫ਼ੌਜੀਆਂ ਵਾਂਗੂੰ ਗੱਪਾਂ ਨਾ ਮਾਰਦੇ, ਗਾਲ੍ਹਾਂ ਨਾ ਕੱਢਦੇ। ਸ਼ਬਦ ਪੜ੍ਹਦੇ; ਜਾਂ ਮਾਲਾ ਫੇਰਦੇ ਜਾਂ ਸਰਕਾਰੀ ਡਿਊਟੀ ਭੁਗਤਾਂਦੇ। ਇਸ ਵਾਸਤੇ ਇਸ ਫ਼ੌਜ ਦਾ ਨਾਉਂ ਹੀ "ਭਗਤਾਂ-ਵਾਲੀ ਫ਼ੌਜ" ਪੈ ਗਿਆ। ਇਹਨਾਂ ਦੇ ਚਿਹਰੇ ਚਮਕਦੇ; ਇਹਨਾਂ ਦੇ ਨੇਤਰਾਂ ਵਿਚ ਰੱਬੀ ਨੂਰ ਵਸਦਾ। ਇਹ ਸਦਾ ਖੀਵੇ ਰਹਿੰਦੇ।

## ਅਲੌਕਿਕ ਘਟਨਾਵਾਂ

ਸਤਿਗੁਰੂ ਜੀ ਦਾ ਭਜਨ ਬਾਣੀ ਤੇਜ-ਪ੍ਰਤਾਪ ਵਧਦਾ ਗਿਆ। ਜਦ ਉਹ ਭਜਨ ਵਿਚ ਮਸਤ ਹੁੰਦੇ ਤਾਂ ਕਈ ਵਾਰੀ ਉਹੋ ਮੂਰਤੀ ਬਾਹਰ ਵਿਖਾਈ ਦਿੰਦੀ। ਜਦ ਫ਼ੌਜ ਵਿਚ ਵੇਖਣ ਤਾਂ ਉਹੋ ਦਰਸ਼ਨ ਹੋਣੇ। ਇਹ ਵੇਖ ਫ਼ੌਜੀ ਹੈਰਾਨ ਹੋਣ ਲੱਗ ਪਏ।

ਇਕ ਦਿਨ ਸੱਚੇ ਪਾਤਸ਼ਾਹ ਜੀ ਲੋਹ ਤੇ ਪ੍ਰਸ਼ਾਦੇ ਪਕਾ ਰਹੇ ਸਨ ਕਿ ਸੂਬੇਦਾਰ ਦਾ ਸੇਵਾਦਾਰ ਆਇਆ ਅਤੇ ਕਿਆ, "ਜੀ! ਮੈਂ ਪ੍ਰਸ਼ਾਦੇ ਤਿਆਰ ਕਰਨੇ ਹਨ" ਗੁਰੂ ਜੀ ਬਚਨ ਕੀਤਾ "ਅਸਾਂ ਪਹਿਲਾਂ ਕਰਨੇ ਹਨ" ਨੌਕਰ ਜ਼ਰਾ ਕਾਹਲਾ ਪੈ ਗਿਆ। ਸਤਿਗੁਰੂ ਜੀ ਕਿਆ, "ਜੇ ਬਹੁਤੀ ਕਾਹਲੀ ਆ ਤਾਂ ਲੀਕ ਮਾਰ ਲੈ" ਜਦ ਲੀਕ ਮਾਰੀ ਤਾਂ ਨੌਕਰ ਹੱਕਾ-ਬੱਕਾ ਰਹਿ ਗਿਆ ਕਿ ਸਤਿਗੁਰਾਂ ਵਾਲਾ ਪਾਸਾ ਸੋਨੇ ਦਾ ਹੋ ਗਿਆ ਤੇ ਸੂਬੇਦਾਰ ਵਾਲਾ ਪਾਸਾ ਲੋਹੇ ਦਾ ਹੀ ਰਿਹਾ। ਨੌਕਰ ਨੇ ਸਾਰੀ ਕਥਾ ਸ: ਕਾਹਨ ਸਿੰਘ ਨੂੰ ਦੱਸੀ। ਤਾਂ ਉਹ ਸਤਿਗੁਰੂ ਜੀ ਨੂੰ ਕਰਾਮਾਤੀ ਸਮਝਣ ਲੱਗ ਪਿਆ, ਅਤੇ ਉਨ੍ਹਾਂ ਦਾ ਆਦਰ ਕਰਨ ਲੱਗਾ।

ਸਤਿਗੁਰੂ ਜੀ ਇਕ ਰਾਤ ਕਾਹਨ ਸਿੰਘ ਨਾਲ ਬਚਣ ਬਿਲਾਸ ਕਰਦੇ ਸ਼ਹਿਰੋਂ ਬਾਹਰ ਚਲੇ ਗਏ। ਕਾਹਨ ਸਿੰਘ ਹੋਰੀਂ ਵੀ ਮਸਤੀ ਵਿਚ ਲੀਨ ਰਹੇ। ਜਦ ਵਾਰਤਾਲਾਪ ਬੰਦ ਹੋਈ ਤਾਂ ਸੂਬੇਦਾਰ ਕਹਿਣ ਲੱਗਾ, "ਜੀ ਮੈਂ ਤਾਂ ਹਾਜ਼ਰੀ ਲੈਣੀ ਸੀ।" ਗ਼ਰੀਬ ਨਿਵਾਜ਼ ਜੀ ਹੁਕਮ ਕੀਤਾ, "ਕਾਨ੍ਹਿਆਂ ਮੀਟ ਅੱਖੀਂ।" ਕਾਹਨ ਸਿੰਘ ਅੱਖਾਂ ਮੀਟ ਲਈਆਂ। ਫੇਰ ਬਚਨ ਕੀਤਾ, "ਕਾਨ੍ਹਿਆ! ਖੋਹਲ ਅੱਖਾਂ" ਕਾਹਨ ਸਿੰਘ ਅੱਖਾਂ ਖੋਹਲੀਆਂ ਤਾਂ ਕੀ ਵੇਖਿਆ ਕਿ ਛਾਉਣੀ ਵਿਚ ਖੜਾ ਹੈ ਤੇ ਫ਼ੌਜ ਦੀ ਗਿਣਤੀ ਵੀ ਲੈ ਚੁੱਕਾ ਹੈ।

ਇਕ ਦਿਨ ਸਤਿਗੁਰੂ ਜੀ ਇਕ ਮਕਬਰੇ ਨੂੰ ਜਾ ਹਿਲਾਇਆ। ਉਹ ਗ਼ਰੀਬ ਸਾਰਾ ਦਿਨ ਹਿਲਦਾ ਰਿਹਾ। ਇਕ ਦਿਨ ਐਸੀ ਮੌਜ ਆਈ ਕਿ ਛਾਲ ਮਾਰੀ ਤੇ ਗਿਆਰ੍ਹਾਂ ਤੰਬੂ ਟਪ ਗਏ।

ਇਕ ਦਿਨ ਸੱਚੇ ਪਾਤਸ਼ਾਹ ਜੀ ਐਸੀ ਮੌਜ ਵਿਚ ਆਏ ਕਿ ਤਲਵਾਰ ਮਾਰ ਸੂਬੇਦਾਰ ਦਾ ਪਟ ਪਾੜ ਦਿੱਤਾ। ਲਹੂ ਦੀ ਗੰਗਾ ਵਹਿ ਤੁਰੀ। ਮਗਰ ਸਤਿਗੁਰੂ ਜੀ ਨੇ ਉਸੇ ਵੇਲੇ ਦਸਤਾਰੇ ਨੂੰ ਪਾੜ, ਪੱਟੀ ਬੰਨ੍ਹ ਦਿੱਤੀ ਅਤੇ ਬਚਨ ਕੀਤਾ, "ਕਾਨ੍ਹਿਆਂ! ਕੀ ਸੋਚਦਾ ਏਂ? ਤੇਰਾ ਕਾਲ ਕਟਿਆ ਏ! ਤੇਰੀ ਮੌਤ ਦੀ ਅਲਖ ਮੁਕਾਈ ਏ!" ਇਹ ਬਚਨ ਸੱਤ ਹੋਇਆ। ਜਦ ਮੁਦਕੀ ਦੀ ਲੜਾਈ ਹੋਈ ਤਾਂ ਕਾਹਨ ਸਿੰਘ ਮੌਤ ਦੇ ਮੂੰਹ ਵਿੱਚੋਂ ਵਾਲ-ਵਾਲ ਬਚਿਆ।

## ਤੋਪ ਨਾਲ ਬੰਨ੍ਹਿਆ ਜਾਣਾ

ਸ: ਕਾਬਲ ਸਿੰਘ ਜੀ ਨੂੰ ਸਤਿਗੁਰੂ ਜੀ ਦੀ ਇਹ ਮਸਤਾਨੀ ਬਿਰਤੀ ਉੱਕੀ ਹੀ ਪਸੰਦ ਨਹੀਂ ਸੀ। ਉਸ ਨੇ ਗੁੱਸੇ ਵਿਚ ਆਕੇ ਸਤਿਗੁਰੂ ਜੀ ਨੂੰ ਤੋਪ ਨਾਲ ਸੰਗਲ ਮਾਰ ਬੰਨ੍ਹਾ ਦਿੱਤਾ। ਗੁਰੂ ਜੀ ਵੀ ਰੋਹ ਵਿਚ ਆ ਗਏ ਤਾਂ ਆਖਿਆ, "ਕਾਬਲ ਸਿੰਘ! ਤੂੰ ਵੀ ਤੋਪ ਨਾਲ ਉਡੇਂਗਾ।" ਮਗਰ ਦੂਜੇ ਬੰਨੇ ਮਹਾਰਾਜਾ ਰਣਜੀਤ ਸਿੰਘ ਨਾਲ ਚੰਗਾ ਕੌਤਕ ਵਰਤਿਆ। ਪ੍ਰਸ਼ਾਦ ਖਾਣਾ ਨਾ ਮਿਲੇ। ਰਸੋਈਆ ਚੰਗੇ ਚੰਗੇ ਭੋਜਨ ਤਿਆਰ ਕਰੇ, ਥਾਲੇ ਵਿਚ ਪਰੋਸੇ, ਮਗਰ ਜਦ ਥਾਲ ਲਿਆ ਅੱਗੇ ਰਖੇ ਤਾਂ ਥਾਲ ਕਿਰਮਾ ਨਾਲ ਭਰਿਆ ਨਜ਼ਰੀਂ ਆਵੇ। ਇਕ ਵੇਰ ਹੋਇਆ! ਦੂਜੀ ਵੇਰ ਆਇਆ ਤਾਂ ਫੇਰ ਵੀ! ਤੀਜੀ ਵਾਰ! ਮਗਰ ਹਰ ਵਾਰ ਇਹੋ ਭਾਣਾਂ ਵਰਤਿਆ ਦਿੱਸੇ। ਮੀਰ-ਰੁਸੰਦੀ ਬੜੇ ਹੈਰਾਨ-ਪਰੇਸ਼ਾਨ ਹੋਏ। ਅੰਤ ਇਕ ਅਹਿਲਕਾਰ ਨੇ ਕਿਹਾ, "ਜੀ! ਇਹ ਖੇਡ ਮਸਤਾਨੇ ਦੀ ਜਾਪਦੀ ਏ! ਕੁਝ ਦਿਨਾਂ ਤੋਂ ਸ: ਕਾਬਲ ਸਿੰਘ ਜੀ ਮਸਤਾਨੇ ਨੂੰ ਤੋਪ ਨਾਲ ਬੰਨ੍ਹਿਆ ਹੋਇਆ ਏ!" ਮਹਾਰਾਜ ਵੱਲੋਂ ਫ਼ੌਰਨ ਹੁਕਮ ਹੋਇਆ ਕਿ ਮਸਤਾਨੇ ਨੂੰ ਫ਼ੌਰਨ ਖੋਹਲਿਆ ਜਾਵੇ। ਸਤਿਗੁਰੂ ਜੀ ਨੂੰ ਤੁਰਤ ਖੋਲ੍ਹਿਆ ਗਿਆ ਅਤੇ ਉਹੋ ਭੋਜਨ ਅੰਮ੍ਰਿਤ ਬਣ ਗਿਆ। ਮਹਾਰਾਜੇ ਸਾਹਿਬ ਨੇ ਵੀ ਭੋਜਨ ਛੱਕਿਆ।

## ਬੈਲਾਂ ਦੀ ਰਖਿਆ

ਸੱਚੇ ਪਾਤਸ਼ਾਹ ਜੀ ਮੌਜ ਵਿਚ ਬਾਹਰ ਖੇਤਾਂ ਵਿਚ ਵਿਚਰ ਰਹੇ ਸਨ। ਇਕ ਖੂਹ ਚਲ ਰਿਹਾ ਸੀ। ਮਾਲਕ ਗਾਧੀ ਤੇ ਬੈਠ ਹਿੱਕ ਰਿਹਾ ਸੀ। ਸਤਿਗੁਰੂ ਜੀ ਨੂੰ ਨਜ਼ਰੀਂ ਆਇਆ ਕਿ ਇਹ ਖੂਹ ਗਰਕ ਹੋਣ ਵਾਲਾ ਹੈ। ਕਾਹਲੀ ਕਾਹਲੀ ਅੱਗੇ ਗਏ ਅਤੇ ਤਲਵਾਰ ਨਾਲ ਬਲਦਾਂ ਦੇ ਰੱਸੇ ਵੱਢਣ ਲੱਗ ਪਏ। ਜੱਟ ਲੜਨ ਨੂੰ ਤਿਆਰ ਹੋ ਪਿਆ। ਬਲਦ ਪੈਲੀ ਵਿਚ ਚਰਨ ਟੁਰ ਪਏ, ਮਗਰ ਇਤਨੇ ਨੂੰ ਧਰਤੀ ਪਾਟ ਗਈ ਅਤੇ ਖੂਹ ਗੜ ਗੜ ਕਰਦਾ ਵਿਚ ਜਾ ਪਿਆ। ਹੁਣ ਉਸ ਜੱਟ ਨੂੰ ਹੋਸ਼ ਆਈ। ਉਗੱਰੀ ਡਾਂਗ ਹੇਠਾਂ ਹੋ ਗਈ ਅਤੇ ਭੁੰਜੇ ਜਾ ਪਈ। ਹੱਥ ਚਰਨਾਂ ਵਲ ਦੌੜੇ ਅਤੇ ਪਛਤਾਵਾ ਕੀਤਾ, ਮੁਆਫ਼ੀ ਮੰਗੀ। ਸਤਿਗੁਰੂ ਜੀ ਬਚਨ ਕੀਤਾ, "ਇਹ ਕਰਤਾਰ ਦੀ ਕਿਰਪਾ ਹੈ। ਕਰਤਾਰ! ਕਰਤਾਰ! ਜਪੋ! ਉਹੋ ਹਰ ਥਾਂ ਰਖਿਆ ਕਰਦਾ ਹੈ।"

## ਮੁਰਦੇ ਨੂੰ ਚਿਖਾ 'ਚੋਂ ਕੱਢਣਾ

ਇਸੇ ਤਰ੍ਹਾਂ ਇਕ ਦਿਨ ਗ਼ਰੀਬ ਨਿਵਾਜ਼ ਜੀ ਸ਼ਹਿਰੋਂ ਚਲੇ ਗਏ। ਦੂਰ ਇਕ ਪਿੰਡ ਸੀ। ਮਰਦ-ਜ਼ਨਾਨੇ ਮੜ੍ਹੀਆਂ ਕੋਲ ਖੜੇ ਸਨ। ਸੰਬੰਧੀ ਵਰਲਾਪ ਕਰ ਰਹੇ ਸਨ। ਭਾਈਚਾਰਾ ਅਫ਼ਸੋਸ ਵਿਚ ਖੜਾ ਸੀ। ਕੁਝ ਸੱਜਣਾਂ ਇਕ ਪ੍ਰਾਣਹੀਣ ਪ੍ਰਾਣੀ ਨੂੰ ਤਖਤੇ ਤੋਂ ਚੁੱਕਿਆ ਤੇ ਚਿਖਾ ਤੇ ਰਖ ਦਿੱਤਾ। ਕੁਝ ਚਿਰ ਪਿੱਛੋਂ ਲੱਕੜਾਂ ਚਿਣ ਅੱਗ ਲਾ ਦਿੱਤੀ ਗਈ। ਅੱਗ ਦੀਆਂ ਲਪਟਾਂ ਮਿਰਤਕ ਦੇਹ ਨੂੰ ਚੌਪਾਸਿਉਂ ਘੇਰ ਲਇਆ। ਜਾਣੀ ਜਾਣ ਸਤਿਗੁਰੂ ਜੀ ਅੱਗੇ ਵਧੇ, ਲਾਠੀ ਨਾਲ ਬਲਦੀਆਂ ਲੱਕੜੀਆਂ ਪਰ੍ਹਾਂ ਕਰ ਸੁੱਟੀਆਂ। ਸਭ ਨਰ-ਨਾਰੀ ਹੱਕੇ-ਬੱਕੇ ਹੋ ਰਹੇ ਸਨ ਕਿ ਇਹ ਕਮਲਾ ਕੀ ਕਰ ਰਿਹਾ ਹੈ। ਕੁਝ ਕੁ ਦੌੜ ਕੇ ਸਤਿਗੁਰੂ ਜੀ ਵਲ ਵੀ ਆਏ, ਮਗਰ ਸਤਿਗੁਰੂ ਜੀ ਨੇ ਰੋਕਦਿਆਂ ਰੋਕਦਿਆਂ ਮ੍ਰਿਤਕ ਨੂੰ ਬਾਹਰ ਕੱਢ ਲਿਆਂਦਾ। ਮ੍ਰਿਤਕ ਪ੍ਰਾਣੀ ਦੇ ਬਾਹਰ ਆਉਣ ਦੀ ਦੇਰ ਸੀ ਕਿ ਉਹ ਗੁਰੂ! ਗੁਰੂ!! ਕਰਦਾ ਸਿੱਧਾ ਹੋਕੇ ਬਹਿ ਗਿਆ।

ਹੁਣ ਉਸ ਪ੍ਰਾਣੀ ਦੇ ਸੰਬੰਧੀ ਤੇ ਨਾਲ ਗਏ ਸਭ ਇਸਤ੍ਰੀ-ਪੁਰਸ਼ ਸਤਿਗੁਰੂ ਜੀ ਦੇ ਚਰਨਾਂ ਤੇ ਢਹਿ ਪਏ ਅਤੇ ਅਯੋਗ ਬਚਨਾਂ ਦੀ ਖਿਮਾ ਮੰਗੀ ਗੁਰੂ ਜੀ ਸਤਿ-ਧਰਮ ਦਾ ਉਪਦੇਸ਼ ਕਰ ਵਾਪਸ ਮੁੜ ਆਏ।

## ਗ੍ਰੰਥ ਸਾਹਿਬ ਦੀ ਪ੍ਰੀਖਿਆ

ਇਕ ਵੇਰ ਗੁਰੂ ਜੀ ਨੇ ਗ੍ਰੰਥ ਸਾਹਿਬ ਨੂੰ ਸਫਾਂ ਵਿਚ ਲਪੇਟ ਕੇ ਅੱਗ ਲਾ ਦਿੱਤੀ। ਕਖਾਂ-ਕਾਨਿਆਂ ਦੀ ਅੱਗ ਸੀ, ਇਕ ਦਮ ਭੜਕ ਉੱਠੀ। ਫ਼ੌਜੀ ਖੜੇ ਵੇਖ ਰਹੇ ਸਨ। ਹੌਲੀ ਹੌਲੀ ਅੱਗ ਬੁਝ ਗਈ। ਪਾਸ ਖਲੋਤਿਆਂ ਸਵਾਹ ਪਰ੍ਹਾਂ ਹਟਾਈ ਤਾਂ ਗ੍ਰੰਥ ਸਾਹਿਬ ਨੂੰ ਸੇਕ ਨਾ ਲੱਗਾ। ਇਹ ਤਕ ਸਤਿਗੁਰੂ ਜੀ ਬਚਨ ਕੀਤਾ 'ਧੰਨ ਨਾਨਕ! ਧੰਨ ਨਾਨਕ!! ਧੰਨ ਨਾਨਕ!!! ਦਿਲ ਕਰਦਾ ਸੀ ਕਿ ਹੋਰ ਬਾਣੀ ਰਚਾਂ, ਮਗਰ ਹੁਣ ਹੋਰ ਬਾਣੀ ਦੀ ਲੋੜ ਨਹੀਂ। ਇਹੋ ਬਾਣੀ ਹੀ ਕਲਿਆਣਕਾਰੀ ਤੇ ਮੁਕਤ ਦੇਣਹਾਰ ਹੈ।

## ਗ਼ੁਰਤਾ ਦੀ ਪ੍ਰਾਪਤੀ

ਸਤਿਗੁਰੂ ਜੀ ਮਹਾਰਾਜ ਨੌਨਿਹਾਲ ਸਿੰਘ ਰਜਮੈਂਟ ਵਿਚ ਮੁਲਾਜ਼ਮ ਸਨ। ਸਰਕਾਰੀ ਹੁਕਮ ਵਿਚ ਇਹ ਫ਼ੌਜ ਪਸ਼ੌਰ ਵਲ ਗਈ, ਮੰਜ਼ਲੋ-ਮੰਜ਼ਲੀ ਇਹ ਜਵਾਨ ਰਾਵਲਪਿੰਡੀ ਤੇ ਪੰਜਾ ਸਾਹਿਬ ਲੰਘ ਪਸ਼ੌਰ ਪੁੱਜੇ। ਉੱਥੇ ਜਾਕੇ ਗੁਰੂ ਬਾਲਕ ਸਿੰਘ ਜੀ ਦੀ ਬੜੀ ਪ੍ਰਸਿੱਧੀ ਸੁਣੀ; ਸਤਿਗੁਰਾਂ ਨੇ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਨੇ ਚਾਹੇ। ਉਹ ਤੇ ਉਹਨਾਂ ਦੇ ਸਾਥੀ ਨਾਲ ਤੁਰ ਪਏ। ਗੁਰੂ ਬਾਲਕ ਸਿੰਘ ਜੀ ਬਗੀਚੀ ਵਿਚ ਕਥਾ ਕਰ ਰਹੇ ਸਨ। ਸੰਗਤਾਂ ਲੀਨ ਹੋ ਅੰਮ੍ਰਿਤ-ਰਸ ਛੱਕ ਰਹੀਆਂ ਸਨ। ਜਦ ਸਤਿਗੁਰੂ ਰਾਮ ਸਿੰਘ ਜੀ ਤੇ ਇਹਨਾਂ ਦੇ ਸਾਥੀ ਉੱਥੇ ਪੁੱਜੇ ਤਾਂ ਬਾਣੀ ਦੀ ਤੁਕ ਆਈ, "ਠਾਕੁਰ ਤਉ ਸਰਣਾਈ ਆਇਆ। ਉਤਰ ਗਿਆ ਮੇਰੇ ਮਨ ਕਾ ਸੰਸਾ ਜਬ ਤੇ ਦਰਸਨ ਪਾਇਆ।" ਇਨ੍ਹਾਂ ਜਾ ਮੱਥਾ ਟੇਕਿਆ ਤਾਂ ਗੁਰੂ ਜੀ ਅੱਗੋਂ ਉੱਠ ਖਲੋਤੇ ਤੇ ਬਚਨ ਕੀਤਾ, "ਠਾਕੁਰ ਜੀ ਅਸੀਂ ਤਾਂ ਤੁਹਾਡੀ ਬੜੀ ਦੇਰ ਤੋਂ ਉਡੀਕ ਕਰ ਰਹੇ ਸਾਂ। ਆਹ! ਸੰਭਾਲੋ ਆਪਣੀ ਅਮਾਨਤ।" ਆਪ ਜੀ ਨੇ ਉਸੇ ਵੇਲੇ ਪੰਜ ਪੈਸੇ ਤੇ ਨਾਰੀਅਲ ਰਖ ਮੱਥਾ ਟੇਕ ਦਿੱਤਾ। ਫ਼ੌਜੀ ਵਿਸਮਾਦ ਹੋਏ ਵਾਪਸ ਡੇਰਿਆਂ ਨੂੰ ਗਏ ਤੇ ਥੋੜ੍ਹੇ ਸਮੇਂ ਪਿੱਛੋਂ ਫ਼ੌਜ ਵੀ ਲਾਹੌਰ ਨੂੰ ਮੁੜ ਆਈ।

## ਬਿਨਾ ਬੇੜੀ ਝਨਾਂ ਪਾਰ

ਇਕ ਵੇਰ ਸਤਿਗੁਰੂ ਜੀ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਨ ਗਏ। ਵਾਪਸ ਮੁੜ, ਮਸਤਾਨੇ ਹੋ ਗਏ। ਸੰਗੀ ਸਾਥੀਆਂ ਨੂੰ ਛੱਡ ਇਕੱਲੇ ਹੀ ਮੁੜ ਆਏ, ਅੱਗੇ ਦਰਿਆ ਝਨਾਂ ਆ ਗਿਆ। ਕੰਢੇ ਤੇ ਬੇੜੀ ਤਿਆਰ ਸੀ। ਮਲਾਹ ਬੇੜੀ ਭਰ ਚੁੱਕਾ ਸੀ। ਗੁਰੂ ਜੀ ਕਿਹਾ, 'ਭਲਿਆ ਲੋਕਾ! ਅਸਾਂ ਵੀ

ਪਾਰ ਜਾਣਾ ਹੈ। ਬੇੜੀ ਨੂੰ ਰੋਕ ਲੈ।' ਮਲਾਹ ਸਤਿਗੁਰਾਂ ਨੂੰ ਕਮਲਾ ਰਮਲਾ ਜਾਣ ਕਹਿਣ ਲੱਗਾ, 'ਮਸਤਾਨਿਆ! ਤੂੰ ਠਹਿਰ, ਤੈਨੂੰ ਦੂਜੀ ਵੇਰ ਪਾਰ ਲੈ ਜਾਵਾਂਗਾ' ਸਤਿਗੁਰੂ ਜੀ ਮੌਜ ਵਿਚ ਸਨ। ਕਹਿਣ ਲੱਗੇ, 'ਅਸੀਂ ਤੈਥੋਂ ਪਹਿਲੋਂ ਜਾਵਾਂਗੇ।' ਇਕ ਰੁੱਖ ਦੀ ਟਾਹਣੀ ਤੋੜ ਲਈ ਤੇ ਪਾਣੀ ਤੇ ਮਾਰੀ ਤੇ ਮੁਖੋਂ ਬਚਨ ਕੀਤਾ, 'ਵਰਨ ਦੇਵ! ਅਸੀਂ ਪਾਰ ਜਾਣਾ ਹੈ।' ਇਤਨਾ ਕਹਿ ਪਾਣੀ ਵਿਚ ਚਰਨ ਰਖ ਦਿੱਤੇ ਤੇ ਤੁਰ ਪਏ। ਬਸ! ਪਾਣੀ ਦਾ ਡਲ ਧਰਤੀ ਦਾ ਡਲ ਬਣ ਗਿਆ। ਸਤਿਗੁਰੂ ਜੀ ਉਪਰ ਜਾ ਰਹੇ ਸਨ ਜਲ ਹੇਠ ਸੀ। ਬੇੜੀ ਦਾ ਮਲਾਹ ਤੇ ਪੂਰ ਹੱਕੇ-ਬੱਕੇ ਸਨ ਤੇ ਮਨ ਵਿਚ ਕਹਿ ਰਿਹਾ ਸੀ, 'ਇਕ ਤਾਂ ਆਪ ਅੱਲਾ ਹੈ! ਇਹਨੂੰ ਨਰਾਜ਼ ਕਿਉਂ ਕੀਤਾ' ਬੇੜੀ ਅਧ-ਵਿਚਾਲੇ ਸੀ ਤੇ ਸਤਿਗੁਰੂ ਜੀ ਪਾਰ ਜਾ ਚੁੱਕੇ ਸਨ। ਦੂਜੇ ਬੰਨੇ ਦੇ ਮੁਸਾਫ਼ਰਾਂ ਨੇ ਚਰਨਾਂ ਤੇ ਸੀਸ ਰਖ, ਖ਼ੁਸ਼ੀਆਂ ਲਈਆਂ। ਸਤਿਗੁਰੂ ਜੀ ਅੱਗੇ ਨਿਕਲ ਗਏ।

## ਨੌਕਰੀ ਛੱਡਣੀ

ਜਦ ਮਹਾਰਾਜ ਨੌਨਿਹਾਲ ਸਿੰਘ ਰਜਮੈਂਟ ਲਾਹੌਰ ਪੁੱਜੀ ਤਾਂ ਸਤਿਗੁਰਾਂ ਨੇ ਨੌਕਰੀ ਛੱਡਣ ਦਾ ਵਿਚਾਰ ਕੀਤਾ। ਫ਼ੌਜ ਵਿਚ ਰਹਿ ਰਹਿ ਉਹਨਾਂ ਵੇਖ ਲਿਆ ਕਿ ਖਾਲਸਈ ਫ਼ੌਜਾਂ, ਜਿਹਨਾਂ ਗਊ-ਗ਼ਰੀਬ ਦੀ ਰਖਿਆ ਕਰਨੀ ਸੀ, ਉਹਨਾਂ ਧਰਮ ਤੋਂ ਮੂੰਹ ਮੋੜ ਲਿਆ ਸੀ। ਮਾਸ-ਸ਼ਰਾਬ ਤੇ ਹੋਰ ਮੰਦੇ ਕਰਮਾਂ ਨਾਲ ਪਿਆਰ ਪੈ ਗਿਆ ਸੀ। ਸਤਿਗੁਰਾਂ ਬਚਨ ਕੀਤਾ ਧਰਮ ਕਰਮ ਵੱਲੋਂ ਮੂੰਹ ਮੋੜਣ ਨਾਲ ਇਹਨਾਂ ਨੂੰ ਹਰ ਪਾਸਿਉਂ ਹਾਰ ਹੈ। ਇਤਨੇ ਨੂੰ ਅੰਗਰੇਜ਼ ਨਾਲ ਜੰਗ ਛਿੜ ਪਿਆ। ਸੱਚੇ ਪਾਤਸ਼ਾਹ ਜੀ ਨੂੰ ਫਤਹਿ ਦੀ ਅਰਦਾਸ ਕਰਨ ਵਾਸਤੇ ਕਿਹਾ ਗਿਆ। ਸੱਚੇ ਪਾਤਸ਼ਾਹ ਸੂਰਜ ਵਲ ਮੂੰਹ ਕਰਕੇ ਇਕ ਲੱਤ ਦੇ ਭਾਰ ਖਲੋ ਗਏ। ਮਗਰ ਕੁਝ ਚਿਰ ਪਿੱਛੋਂ ਡਿੱਗ ਪਏ। ਜਦ ਉੱਠੇ ਤਾਂ ਕਹਿਣ ਲੱਗੇ, 'ਖਾਲਸੇ ਨੂੰ ਫਤਿਹ ਨਹੀਂ ਹੋ ਸਕਦੀ,' ਇਹਨਾਂ ਬਚਨਾਂ ਨਾਲ ਆਪ ਜੀ ਨੇ ਆਪਣੀ ਬੰਦੂਕ ਦਰਿਆ ਵਿਚ ਵਗਾਹ ਮਾਰੀ ਤੇ ਆਖਿਆ, 'ਮੈਂ ਅੱਜ ਸੁੱਟੀ ਏ, ਤੁਸੀਂ ਕੱਲ੍ਹ ਸੁੱਟੋਗੇ' ਸਤਿਗੁਰੂ ਜੀ ਇਹ ਬਚਨ ਕਹਿ ਤੁਰ ਪਏ। ਸਾਥੀਆਂ ਕਿਹਾ, 'ਮਸਤਾਨਿਆ! ਪਹਿਲਾਂ ਅਸਤੀਫ਼ਾ ਦੇਹ ਫੇਰ ਜਾਹ, ਨਹੀਂ ਤਾਂ ਸਰਕਾਰ ਡੰਨ ਲਾਵੇਗੀ' ਸਤਿਗੁਰੂ ਜੀ ਬਚਨ ਕੀਤਾ, 'ਕੇਹੜੀ ਸਰਕਾਰ? ਮੈਂ ਕਿਸੇ ਦਾ ਨੌਕਰ-ਨਾਕਰ ਨਹੀਂ, ਜਿਹੜਾ ਨੌਕਰ ਹੋਵੇ ਉਹ ਅਸਤੀਫ਼ਾ ਦੇਵੇ' ਸਾਥੀਆਂ ਕਿਹਾ, 'ਮਹਾਰਾਜ ਇਹ ਗੱਲ ਚੰਗੀ ਨਹੀਂ। ਬਿਨਾ ਨੌਕਰੀ ਛੱਡੇ ਜਾਣਾ ਕਾਨੂੰਨ ਦੇ ਵਿਰੁੱਧ ਹੈ' ਸਤਿਗੁਰਾਂ ਬਚਨ ਕੀਤਾ, 'ਮੈਂ ਨੌਕਰ ਹੀ ਨਹੀਂ, ਮੇਰਾ ਨਾਵਾਂ ਨਹੀਂ, ਆਪਣੇ ਕਾਗ਼ਜ਼ ਫੋਲੋ। ਜੇ ਮੇਰਾ ਨਾਉਂ ਮਿਲੇ ਤਾਂ ਮੈਂ ਦੋਸ਼ੀ ਹਾਂ, ਜੇ ਮੇਰਾ ਨਾਉਂ ਹੀ ਨਾ ਹੋਵੇ ਤਾਂ ਫੇਰ ਮੈਂ ਕਿਵੇਂ ਦੋਸ਼ੀ ਹਾਂ।' ਦਫ਼ਤਰੀਆਂ ਨੇ

ਦਫ਼ਤਰ ਖੋਹਲੇ, ਬਥੇਰੀ ਫੋਲਾ-ਫਾਲੀ ਕੀਤੀ ਮਗਰ ਕਿਤੇ ਨਾਉਂ ਨਾ ਲੱਭਾ। ਕੀ ਫ਼ੌਜੀ, ਕੀ ਅਫ਼ਸਰ, ਸਭਨਾਂ ਦੀ ਹੈਰਤ ਗੁੰਮ ਸੀ ਕਿ ਇਹਨਾਂ ਚਿਰ ਇਹ ਮਸਤਾਨਾ ਰਿਹਾ। ਹਾਜ਼ਰੀਆਂ ਲੱਗੀਆਂ, ਨੌਕਰੀਆਂ ਦਿੱਤੀਆਂ, ਪਰੇਡਾਂ ਹੋਈਆਂ, ਅੱਜ ਸਾਰੇ ਕਾਗ਼ਜ਼ ਕੋਰੇ ਹਨ। ਇਹਨਾਂ ਦਾ ਨਾਉਂ ਕਿਤੇ ਨਹੀਂ ਲੱਭਦਾ ਸਤਿਗੁਰੂ ਜੀ ਸਾਰਿਆਂ ਨੂੰ ਫਤਿਹ ਬੁਲਾ ਸ੍ਰੀ ਭੈਣੀ ਸਾਹਿਬ ਆ ਗਏ।

## ਮਿਹਰ ਨਜ਼ਰ

ਆਪ ਕੁਝ ਸਮੇਂ ਲਈ ਆਪਣੇ ਮਾਮੇ ਹਰੀ ਸਿੰਘ ਦੇ ਪੁੱਤਰ ਖਜ਼ਾਨ ਸਿੰਘ ਨਾਲ ਫੀਰੋਜ਼ਪੁਰ ਗਏ। ਉੱਥੇ ਆਪਣੀ ਨਿਗਰਾਨੀ ਹੇਠ ਕੁਝ ਇਮਾਰਤਾਂ ਦਾ ਕੰਮ ਕਰਾਇਆ। ਉੱਥੇ ਇਕ ਨਿਹਾਲ ਸਿੰਘ ਸੀ। ਬੜਾ ਗ਼ਰੀਬੜਾ ਜਿਹਾ ਤੇ ਸੁੱਕਾ ਸੜਿਆ। ਸਤਿਗੁਰੂ ਜੀ ਮਿਹਰ ਵਿਚ ਆ ਗਏ ਤੇ ਬਚਨ ਕੀਤਾ, 'ਨਿਹਾਲ ਸਿੰਘਾ! ਘਿਓ ਖੰਡ ਖਾਇਆ ਕਰ' ਨਿਹਾਲ ਸਿੰਘ ਗਲ ਵਿਚ ਪੱਲਾ ਪਾਕੇ ਕਿਹਾ, 'ਮਹਾਰਾਜ! ਪੱਲੇ ਨਹੀਂ ਧੇਲਾ, ਕਰਦੀ ਮੇਲਾ ਮੇਲਾ। ਦਵਾਨੀ ਤਾਂ ਦਿਹਾੜੀ ਮਿਲਦੀ ਹੈ, ਘਿਓ ਖੰਡ ਕਿਵੇਂ ਖਾਈਏ। ਬਾਲ-ਬੱਚੇਦਾਰ ਹਾਂ। ਦੋਵੇਂ ਵੇਲੇ ਰੋਟੀ ਮਿਲ ਜਾਵੇ ਤਾਂ ਇਸ ਤੋਂ ਵਧ ਖ਼ੁਸ਼ੀ ਕੀ ਹੋ ਸਕਦੀ ਹੈ' ਸਤਿਗੁਰੂ ਜੀ ਸਹਿਜੇ ਹੀ ਬਚਨ ਕੀਤਾ, 'ਗੁਰੂ ਘਰ ਰੋਟੀ ਦਾ ਘਾਟਾ ਹੈ? ਉਹ ਕੀੜੇ ਨੂੰ ਬਾਦਸ਼ਾਹੀ ਸੌਂਪ ਸਕਦਾ ਹੈ' ਅਜੇ ਪੰਥ ਸਜਿਆ ਨਹੀਂ ਸੀ, ਮਗਰ ਇਸ਼ਾਰਾ ਕਰ ਦਿੱਤਾ। 'ਪਰ ਭਾਈ ਭੂਰੀਆਂ ਵਾਲਿਆਂ ਨਾਲ ਵਿਗਾੜੀ ਨਾਂ।' ਸਤਿਗੁਰਾਂ ਦਾ ਬਚਨ ਹੋ ਗਿਆ, ਬਸ ਦਿਨ ਬਦਲਨੇ ਸ਼ੁਰੂ ਹੋ ਗਏ। ਲਛਮੀ ਆਸਣ ਜਮਾਉਣਾ ਸ਼ੁਰੂ ਕਰ ਦਿਤਾ। ਅੱਜ ਹੋਰ! ਕੱਲ੍ਹ ਹੋਰ!! ਹਵੇਲੀਆਂ ਬਣ ਗਈਆਂ ਕੋਟ ਕੱਪੜੇ ਹੋ ਗਏ। ਬੱਘੀਆਂ, ਘੋੜੇ, ਨੌਕਰ, ਚਾਕਰ, ਮਾਣ, ਸਤਿਕਾਰ ਸਭ ਮਗਰੋ-ਮਗਰ ਤੁਰੇ ਆਏ; ਛੱਤਰ ਝੁਲਣੇ ਕਸਰ ਸੀ। ਬਾਕੀ ਸਭ ਮਿਹਰਾਂ ਸਨ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਫਰਮਾਇਆ ਕਰਦੇ ਸਨ ਕਿ ਅਸੀਂ ਜਦ ਗੁਰੂ ਹਰੀ ਸਿੰਘ ਜੀ ਦੇ ਦੌਰੇ ਨਾਲ ਪਹਿਲੀ ਵੇਰ ਗਏ ਤਾਂ ਸਤਿਗੁਰਾਂ ਦੀ ਮਿਹਰ ਦ੍ਰਿਸ਼ਟੀ ਦਾ ਝਲਕਾਰਾ ਤੱਕਿਆ ਕਿ ਨਿਹਾਲ ਸਿੰਘ ਦੇ ਮੰਦਰਾਂ ਵਿੱਚੋਂ ਇਕ ਦੀ ਛਤ ਨੂੰ ਸੋਨੇ ਦਾ ਪੱਤਰ ਮੜ੍ਹਿਆ ਜਾ ਚੁੱਕਿਆ ਸੀ ਅਤੇ ਦੂਜੇ ਦੀ ਛਤ ਨੂੰ ਜੜਿਆ ਜਾ ਰਿਹਾ ਸੀ।

## ਸ੍ਰੀ ਭੈਣੀ ਸਾਹਿਬ ਦੇ ਮੰਦਰ

ਫ਼ੌਜ ਤੋਂ ਆਕੇ ਆਪ ਨੇ ਰਾਈਆਂ ਜਾ ਡੇਰਾ ਲਾਇਆ। ਕੁਝ ਸਮੇਂ ਪਿੱਛੋਂ ਬਾਬਾ ਲਹਿਣਾ ਸਿੰਘ ਜੀ ਰਾਈਆਂ ਗਏ, ਜਾਕੇ ਅਰਜ ਕੀਤੇ, 'ਸੱਚੇ ਪਾਤਸ਼ਾਹ!

ਕਿਰਪਾ ਕਰੋ। ਸ੍ਰੀ ਭੈਣੀ ਸਾਹਿਬ ਚਲੋ' ਸਤਿਗੁਰਾਂ ਬਚਨ ਕੀਤਾ, "ਭਾਈ ਲਹਿਣਾ ਸਿੰਘਾ! ਆਇਆ ਤਾਂ ਹੈ, ਨਿਭਾਏਂਗਾ!' ਬਾਬਾ ਜੀ ਨੇ ਉੱਤਰ ਦਿੱਤਾ, 'ਗ਼ਰੀਬ ਨਿਵਾਜ਼! ਨਿਭਾਣਾਂ ਤੇਰੇ ਅਖ਼ਤਿਆਰ ਹੈ' ਬਾਬੇ ਹੁਰਾਂ ਆਪਣੇ ਮਕਾਨ ਦੇ ਦਿੱਤੇ ਤੇ ਸਤਿਗੁਰੂ ਜੀ ਕਿਰਪਾ ਕੀਤੀ ਤੇ ਸ੍ਰੀ ਭੈਣੀ ਸਾਹਿਬ ਆ ਡੇਰਾ ਲਾਇਆ।

ਧੀਰੇ ਧੀਰੇ ਸੰਗਤ ਵੱਧਣ ਲੱਗੀ। ਗੁਰੂ ਜੀ ਨੇ ਪਿੰਡ ਦੀ ਸ਼ਾਮਲਾਤ ਵਿਚ ਤਬੇਲਾ ਬਣਾਉਣਾ ਚਾਹਿਆ ਮਗਰ ਸੁਖੂ ਨੰਬਰਦਾਰ ਨੇ ਨਾਹ ਕਰ ਦਿੱਤੀ ਤੇ ਕਿਹਾ, 'ਤਰਖਾਣਾਂ! ਜਿੰਨਾ ਤੇਰਾ ਵਿਤ ਹੈ ਉਨੇਂ ਪੈਰ ਪਸਾਰ। ਐਵੇਂ ਫੜਾਂ ਨਾ ਮਾਰ, ਥੋੜ੍ਹੇ ਦਿਨਾਂ ਨੂੰ ਇਹ ਦੋ-ਚਾਰ ਸਰੀਰ ਵੀ ਤੁਰ ਜਾਣਗੇ। ਤੂੰ ਕਹਿੰਦਾ ਹੈ ਇੱਥੇ ਸਿੱਖ ਆਉਣਗੇ, ਇੱਥੇ ਗਡੇ ਆਉਣਗੇ' ਕਿਹਾ ਚੰਗਾ ਭਾਈ! ਸਮਾਂ ਲੰਘ ਗਿਆ! ਇਕ ਦਿਨ ਸੁਖੂ ਬਾਹਰ ਮੈਦਾਨ ਗਿਆ, ਜਿਸ ਵੇਲੇ ਮੈਦਾਨ ਬੈਠਾ ਤਾਂ ਸ਼ਹੀਦ ਸਿੰਘ ਆ ਦੁਆਲੇ ਹੋਏ, ਲੱਗੇ ਚਾਹਵਾਂ ਛਕਾਉਣ। ਸੁਖੂ ਬਥੇਰਾ ਰੌਲਾ ਪਾਇਆ, 'ਹਾਲ ਉਏ! ਪਾਰ੍ਹਿਆ! ਲੋਕੋ ਛਡਾਓ।' ਪਿੰਡ ਦੇ ਲੋਕ ਭੱਜੇ ਗਏ, ਮਗਰ ਮਾਰਨ ਵਾਲਾ ਲੱਭਾ ਕੋਈ ਨਾ। ਸੁਖੂ ਤੇ ਬੇਹੋਸ਼ ਡਿੱਗਾ ਪਿਆ ਸੀ ਅਤੇ ਉਸ ਨੂੰ ਚੁੱਕ ਕੇ ਘਰ ਲੈ ਆਏ। ਉਸ ਦੀ ਮਾਂ ਕੁਝ ਅੱਖਾਂ ਵਾਲੀ ਸੀ ਉਸ ਨੂੰ ਪਤਾ ਸੀ ਕਿ ਸਤਿਗੁਰੂ ਰਾਮ ਸਿੰਘ ਨੇ ਮੇਰੇ ਪੁੱਤ ਕੋਲੋਂ ਕੁਝ ਭੋਏਂ ਮੰਗੀ ਸੀ। ਉਹ ਸਾਧੂ ਹੈ। ਉਹ ਸੰਤ ਹੈ। ਉਸ ਨੂੰ ਇਸ ਨੇ ਨਾਂਹ ਕਰ ਦਿੱਤੀ ਸੀ। ਹੋਵੇ ਨਾ ਹੋਵੇ ਇਹ ਹਾਲਤ ਤਾਈਏਂ ਹੋਈ ਹੈ। ਜੋ ਮੇਰਾ ਮੁੰਡਾ ਮਰ ਗਿਆ ਤਾਂ ਇਹ ਭੋਏਂ ਕਿਸ ਕੰਮ। ਇਹ ਵਿਚਾਰ ਕਰ ਉਸ ਮੰਜਾ ਚੁਕਾ ਲਿਆ ਤੇ ਸਤਿਗੁਰਾਂ ਦੇ ਡੇਰੇ ਪੁੱਜ ਗਈ। ਸਤਿਗੁਰੂ ਜੀ ਇਹ ਵੇਖ ਮੁਸਕਰਾ ਪਏ। ਮਾਈ ਅਰਜ਼ ਕੀਤੀ, 'ਪੁੱਤ! ਮੇਰੇ ਬਚੜੇ ਤੇ ਮਿਹਰ ਕਰਦੇ ਜਿੰਨੀ ਭੋਏਂ ਚਾਹੇ ਲੈ ਲਈਂ' ਗੁਰੂ ਜੀ ਉੱਠੇ ਤੇ ਉਹ ਜਲ ਜੇਹੜਾ ਭਜਨ ਵੇਲੇ ਕੋਲ ਸੀ ਉਸ ਵਿੱਚੋਂ ਕੌਲ ਵਿਚ ਕਢਿਆ ਤੇ ਸੁਖੂ ਦੇ ਮੂੰਹ ਵਿਚ ਪਾਇਆ। ਅੰਮ੍ਰਿਤ ਅੰਦਰ ਜਾਣ ਦੀ ਦੇਰ ਸੀ ਸੁਖੂ ਦੀਆਂ ਅੱਖਾਂ ਖੁੱਲ੍ਹ ਗਈਆਂ ਤੇ ਉਹ ਉਠ ਕੇ ਬੈਠ ਗਿਆ। ਉਸ ਦੀ ਮਾਤਾ ਬੜੀ ਪ੍ਰਸੰਨ ਹੋਈ ਤੇ ਚਰਨਾਂ ਤੇ ਮਥਾ ਟੇਕਿਆ ਤੇ ਜ਼ਮੀਨ ਵਾਸਤੇ ਰਜ਼ਾਮੰਦ ਹੋ ਗਈ। ਸਤਿਗੁਰੂ ਜੀ ਆਪ ਕਿਲੀਆਂ ਘੜੀਆਂ ਤੇ ਜਿੱਥੇ ਅੱਜ-ਕੱਲ੍ਹ ਤਬੇਲਾ ਹੈ, ਇਸ ਦੀਆਂ ਹੱਦਾਂ ਤੇ ਗਡ ਦਿੱਤੀਆਂ। ਆਪ ਜੀ ਨੇ ਵੀਰ ਬੁਧ ਸਿੰਘ ਨਾਲ ਮਿਲਕੇ ਇੱਟਾਂ ਪਥੀਆਂ। ਥੋੜ੍ਹੇ ਦਿਨਾਂ ਵਿਚ ਹੀ ਮੰਦਰ ਉਸਰ ਗਿਆ ਤੇ ਜੈ ਜੈਕਾਰ ਹੋਣ ਲੱਗ ਪਈ।

## ਸਤਿਗੁਰੂ ਜੀ ਦੀ ਹੱਟੀ

ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਨੇ ਲੋਹੇ, ਕੱਪੜੇ ਦੀ ਦੁਕਾਨ ਖੋਹਲ ਲਈ। ਸੱਚ ਦੀ ਦੁਕਾਨ! ਬਾਬੇ ਨਾਨਕ ਦੀ ਹੱਟੀ! ਜਿੱਥੋਂ ਤੇਰ੍ਹਾਂ ਤੇਰ੍ਹਾਂ ਦੀ ਥਾਵੇਂ, ਤੇਰਾ, ਤੇਰਾ ਦਾ ਸੌਦਾ ਵਿਕਦਾ ਸੀ। ਗੁਰੂ ਜੀ ਨੂੰ ਹੱਟੀ ਦਾ ਇਤਨਾ ਖ਼ਿਆਲ ਨਹੀਂ ਸੀ। ਜਿੰਨਾਂ ਭਜਨ-ਬਾਣੀ ਦਾ। ਕੀ ਪਿੰਡ ਦੇ ਜ਼ਿਮੀਂਦਾਰ, ਕੀ ਗਾਹਕ; ਕੀ ਹਟਵਾਣੀਏਂ, ਕੀ ਦੁਕਾਨ ਦੇ ਗਾਹਕ; ਸਭਨਾਂ ਨੂੰ ਸੱਚ ਬੋਲਣਾ, ਰੱਬੀ ਭਗਤੀ, ਦਇਆ ਅਤੇ ਦਾਨ ਦਾ ਉਪਦੇਸ਼ ਦਿੱਤਾ ਜਾਂਦਾ। ਇਸੇ ਦੁਕਾਨ ਤੋਂ ਹੀ ਗੁਰੂ ਜੀ ਨਿਰਬਾਹ ਕਰਦੇ ਅਤੇ ਆਇਆਂ ਗਿਆਂ ਨੂੰ, ਰਾਹੀ-ਮੁਸਾਫ਼ਰਾਂ ਨੂੰ ਪ੍ਰਸ਼ਾਦ ਵੀ ਛਕਾਉਂਦੇ। ਬੇ-ਸਹਾਰੇ ਨੰਗਿਆਂ ਨੂੰ ਕੱਪੜਾ ਬਿਨ ਪੈਸਿਉਂ ਹੀ ਮਿਲ ਜਾਂਦਾ। ਇਸੇ ਵਾਸਤੇ ਸਤਿਗੁਰਾਂ ਦੀ ਦੁਕਾਨ ਤੇ ਗਾਹਕਾਂ ਤੇ ਲੋੜਵੰਦਾਂ ਦੀ ਭੀੜ ਲੱਗੀ ਰਹਿੰਦੀ। ਸਤਿਗਰੂ ਜੀ ਦੀ ਸੋਭਾ ਦੂਜ ਦੇ ਚੰਨ ਵਾਂਗੂੰ ਵਧਦੀ ਗਈ, ਕਿਉਂਕਿ ਗੁਰੂ ਜੀ ਜਿੱਥੇ ਲੋਕਾਂ ਦੀਆਂ ਘਰੋਗੀ ਲੋੜਾਂ ਪੂਰੀਆਂ ਕਰਦੇ ਸਨ। ਉੱਥੇ ਨਾਲ ਨਾਲ ਨਾਮ ਬਾਣੀ ਅਤੇ ਸ਼ੁਭ ਉਪਦੇਸ਼ ਨਾਲ ਵੀ ਝੋਲੀਆਂ ਭਰਦੇ ਸਨ। ਉਹ ਦੁਕਾਨ ਅਜੇ ਉੱਥੇ ਮੌਜੂਦ ਹੈ ਅਤੇ ਉਸ ਦੇ ਦਰਵਾਜ਼ੇ ਉਪਰ ਲਿਖਿਆ ਹੋਇਆ ਹੈ:-

**'ਘਰ ਮੰਦਰ ਹਟੁ ਨਾਲੈ ਸੋਹੈ, ਜਿਸ ਵਿਚ ਨਾਮ ਨਿਵਾਸੀ ਰਾਮ'**

## ਰਾਏ ਸਿੰਘ ਦਾ ਆਉਣਾ

ਰਾਏ ਸਿੰਘ ਮਦੀਰ ਪਿੰਡ ਜ਼ਿਲ੍ਹਾ ਫੀਰੋਜ਼ਪੁਰ ਦਾ ਰਹਿਣ ਵਾਲਾ ਸੀ। ਬਚਪਨ ਤੋਂ ਹੀ ਵਿਦਿਆ ਪੜ੍ਹਨ ਦਾ ਸ਼ੌਂਕ ਲੱਗ ਗਿਆ। ਸ੍ਰੀ ਅੰਮ੍ਰਿਤਸਰ ਰਹਿ ਕੇ ਬਾਣੀ ਅਰਥ ਸਿੱਖੇ। ਬਾਣੀ ਨੂੰ ਘੜੀ ਮੁੜੀ ਘੋਖਣ ਨਾਲ ਇਹ ਉੱਤਰ ਮਿਲਦਾ ਸੀ ਕਿ ਗੁਰੂ ਬਿਨਾ ਗਤੀ ਨਹੀਂ ਹੋ ਸਕਦੀ। ਜਿਉਂ ਜਿਉਂ ਭਾਈ ਜੀ ਵਧੇਰੇ ਪਾਠ ਕਰਦੇ ਸਨ, ਤਿਉਂ ਤਿਉਂ ਲਗਨ ਵਧਦੀ ਜਾਂਦੀ ਸੀ। ਇਕ ਦਿਨ ਉਹ ਕਟੜਾ ਹਰੀ ਸਿੰਘ ਜੀ ਵਿਚ ਘੁੰਮ ਰਹੇ ਸਨ, ਕਿ ਲੰਮੀ ਭੁਜਾ ਵਾਲੇ, ਨੂਰਾਨੀ ਚਿਹਰੇ ਵਾਲੇ ਇਕ ਵਿਅਕਤੀ ਦੇ ਦਰਸ਼ਨ ਹੁੰਦੇ। ਭਾਈ ਜੀ ਅੱਗੇ ਵਧੇ ਅਤੇ ਸਤਿਗੁਰਾਂ ਦੇ ਚਰਨਾਂ ਵਿਚ ਮਨ ਦੀ ਅਵਸਥਾ ਦੱਸੀ। ਸਤਿਗੁਰੂ ਜੀ ਬਚਨ ਕੀਤਾ, 'ਭਾਈ! ਸ੍ਰੀ ਗੁਰੂ ਰਾਮ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਿਚ ਹਨ। ਉਹ ਬਾਢੀਆਂ ਦੀ ਕੁਲ ਵਿੱਚੋਂ ਹਨ। ਉਹ ਨਾਮ ਦੇ ਜਹਾਜ਼ ਦੀਆਂ ਟਿਕਟਾਂ ਦਿੰਦੇ ਹਨ, ਉੱਥੇ ਪੁੱਜੋ' ਭਾਈ ਹੋਰੀਂ ਇਹ ਸੁਣ ਆਪਣੇ ਟਿਕਾਣੇ ਆ ਗਏ ਤੇ ਥੋੜ੍ਹੇ ਸਮੇਂ ਪਿੱਛੋਂ ਪੁੱਛਦੇ ਪੁੱਛਦੇ ਸ੍ਰੀ ਭੈਣੀ ਸਾਹਿਬ ਪੁੱਜ ਗਏ। ਉੱਥੇ ਸਤਿਗੁਰਾਂ ਦੇ ਦਰਸ਼ਨ ਕਰ ਨਿਹਾਲ ਹੋ ਗਏ। ਭਜਨ ਪੁੱਛ ਲਿਆ ਅਤੇ ਸਾਧ

ਸੰਗਤ ਦੀ ਸੇਵਾ ਵਿਚ ਜੁੱਟ ਪਏ। ਇੱਥੇ ਪਾਠ ਵੀ ਕਰਦੇ, ਨਾਮ ਵੀ ਜਪਦੇ ਅਤੇ ਸੇਵਾ ਵੀ ਕਰਦੇ। ਸਤਿਗੁਰੂ ਜੀ ਦੀਆਂ ਉਹਨਾਂ ਤੇ ਅਪਾਰ ਖ਼ੁਸ਼ੀਆਂ ਸਨ।

## ਚੀਨੀ ਦੀ ਵਾਰਤਾ

ਸ: ਮੰਗਲ ਸਿੰਘ ਰਾਏਪੁਰੀਆ ਬੜਾ ਸਰਦਾਰ ਸੀ। ਸ਼ਰਾਬ ਪੀਂਦਾ ਸੀ ਤੇ ਸ਼ਿਕਾਰ ਖੇਡਦਾ ਸੀ। ਜਦ ਬਾਰਵ੍ਹੇਂ ਸਤਿਗੁਰੂ ਦਾ ਪ੍ਰਗਟ ਹੋਣਾ ਸੁਣਿਆ ਤਾਂ ਕਈ ਬੁਰੇ ਭਲੇ ਬਚਨ ਕੀਤੇ। ਆਖੇ, 'ਐਵੇਂ ਜਾਹਿਲ ਲੋਕ ਚਾਲਾਕ ਲੋਕਾਂ ਦੇ ਹੱਥਾਂ ਵਿਚ ਫਸ ਜਾਂਦੇ ਹਨ, ਮੈਂ ਜਾਂਦਾ ਹਾਂ ਤੇ ਤਰਖਾਣ ਦੀ ਗੁਰਿਆਈ ਕੱਢਦਾ ਹਾਂ' ਕੰਠੇ-ਕੜੇ ਪਾ, ਚੀਨੀ ਘੋੜੀ ਤੇ ਸਵਾਰ ਹੋ, ਸਾਥੀਆਂ ਨੂੰ ਨਾਲ ਲੈ, ਸ੍ਰੀ ਭੈਣੀ ਸਾਹਿਬ ਨੂੰ ਚਾਲੇ ਪਾ ਦਿੱਤੇ। ਮਨ ਵਿਚ ਧਾਰਨਾ ਧਾਰ ਲਈ ਕਿ ਜੇ ਪਿੰਡ ਵੜਦਿਆਂ ਅੱਗੋਂ ਮਿਲੇ ਤਾਂ ਮਹਾਂਪੁਰਖ ਹੋਵੇਗਾ। ਗੱਲਾਂ-ਬਾਤਾਂ ਕਰਦਿਆਂ ਸ੍ਰੀ ਭੈਣੀ ਸਾਹਿਬ ਪੁੱਜ ਗਿਆ।

ਕੁਦਰਤੀ ਹੀ ਜਦ ਇਹ ਜਥਾ ਸ੍ਰੀ ਭੈਣੀ ਸਾਹਿਬ ਪੁੱਜਾ ਤਾਂ ਸਤਿਗੁਰੂ ਜੀ ਜਲ ਦਾ ਗੜਵਾ ਲਈ ਜੰਗਲ ਜਾ ਰਹੇ ਸਨ ਮੰਗਲ ਸਿੰਘ ਫਤਹ ਬੁਲਾਈ ਤੇ ਪੁੱਛਿਆ, 'ਭਲਿਆ ਲੋਕਾ! ਏਥੇ ਕੋਈ ਤਰਖਾਣ ਗੁਰੂ ਸੁਣਿਆ ਹੈ' 'ਹਾਂ ਭਾਈ ਸਾਹਿਬ! ਆਉ ਤੁਹਾਨੂੰ ਦੱਸਾਂ। ਸਤਿਗੁਰੂ ਜੀ ਅੱਗੇ ਅੱਗੇ ਤੁਰ ਪਏ, ਘੁੜ ਸਵਾਰ ਮਗਰ ਮਗਰ। ਸਤਿਗੁਰੂ ਜੀ ਟਹਿਲੂਆਂ ਨੂੰ ਸੰਭਾਲ ਜਲ-ਪ੍ਰਸ਼ਾਦ ਦੀ ਤਾਕੀਦ ਕਰ ਬਾਹਰ ਚਲੇ ਗਏ।

ਟਹਿਲੂਆਂ ਮੰਜੇ ਡਾਹ, ਘੋੜੇ-ਘੋੜੀਆਂ ਨੂੰ ਤਬੇਲੇ ਬੰਨ੍ਹ ਜਲ ਛਕਾਇਆ। ਜਿਉਂ ਜਿਉਂ ਭਜਨ-ਬਾਣੀ ਕਰਦਿਆਂ ਸਿੰਘਾਂ ਤੋਂ ਜਲ ਛਕਿਆ ਤਾਂ ਅੰਦਰਲੇ ਪੜਦੇ ਖੁਲ੍ਹਦੇ ਗਏ। ਸਰਦਾਰਾਂ ਇਹ ਵੀ ਵੇਖਿਆ ਕਿ ਕੰਮ-ਧੰਦਾ ਕਰਦਿਆਂ ਮਰਦ-ਜ਼ਨਾਨੇ ਜਾਂ ਬਾਣੀ ਪੜ੍ਹ ਰਹੇ ਸਨ ਜਾਂ ਮਾਲਾ ਫੇਰ ਰਹੇ ਸਨ, ਮਨ ਤੇ ਬੜਾ ਅਸਰ ਹੋਇਆ। ਪ੍ਰਸ਼ਾਦ ਛੱਕ ਜਦ ਰਾਤ ਨੂੰ ਬਰਾਜੇ ਤਾਂ ਅਲੌਕਿਕ ਦ੍ਰਿਸ਼ ਵੇਖੇ। ਸਭ ਮਹਾਂਪੁਰਖਾਂ ਦੀ ਸਭਾ ਵਿਚ ਅਕਾਸ਼ੋਂ ਉਤਰਦਿਆਂ ਸਤਿਗੁਰੂ ਜੀ ਦੀ ਮੂਰਤ ਵੇਖੀ। ਸਭ ਦੇਵੀ-ਦੇਵਤੀ ਖੜੇ ਹੋ ਸਤਿਕਾਰ ਕੀਤਾ। ਸਵੇਰ ਸਾਰ ਸਰਦਾਰਾਂ ਦਾ ਰੰਗ ਹੋਰ ਸੀ।

ਪਿਛਲੇ ਪਹਿਰ ਦੇ ਦੀਵਾਨ ਵਿਚ ਸੰਗਤਾਂ ਹੰਸਾਂ ਵਾਂਗੂੰ ਮੋਤੀ-ਚੋਗਾ ਚੁਗ ਰਹੀਆਂ ਸਨ। ਸਤਿਗੁਰੂ ਜੀ ਸਾਰੀ ਸੰਗਤ ਤੋਂ ਉੱਚੇ ਆਸਣ ਤੇ ਬੈਠੇ ਸਨ। ਨੂਰੀ ਚਿਹਰਾ ਦਗ ਦਗ ਕਰ ਰਿਹਾ ਸੀ, ਤਕਿਆ ਨਹੀਂ ਸੀ ਜਾਂਦਾ। ਮੰਗਲ ਸਿੰਘ ਤੇ ਉਸਦੇ ਸਾਥੀਆਂ ਵੇਖਿਆ ਕਿ ਉਹੀ ਹਨ, ਜਿਹੜੇ ਉਹਨਾਂ ਨੂੰ ਪਿੰਡ ਵੜਦਿਆਂ ਅੱਗੋਂ ਮਿਲੇ ਸਨ। ਇਹ ਓਹੋ ਸੀ ਜਿਸਦੇ ਮੰਗਲ ਸਿੰਘ ਨੂੰ ਰਾਤੀਂ ਦਰਸ਼ਨ ਹੋਏ ਸਨ। ਹੁਣ ਦਰਸ਼ਨਾਂ ਦਾ ਇਤਨਾ ਪ੍ਰਭਾਵ ਪਿਆ ਕਿ ਸਰਦਾਰ

ਜਾਂਦਾ ਹੀ ਚਰਨਾਂ ਤੇ ਢਹਿ ਪਿਆ ਸਤਿਗੁਰੂ ਜੀ ਮੁਸਕਰਾਉਂਦਿਆਂ ਕਿਹਾ, 'ਸਰਦਾਰ! ਕਿੱਲੇ ਘੜ੍ਹਨ ਵਾਲਿਆਂ ਮਗਰ ਕਾਹਨੂੰ ਲਗਣਾਂ ਏਂ? ਇਹਨਾਂ ਨੇ ਸਰਦਾਰ ਨੂੰ ਵੈਰਾਗੀ ਕਰ ਦਿੱਤਾ।

ਦੀਵਾਨ ਦੀ ਸਮਾਪਤੀ ਤੇ ਕਈਆਂ ਨੇ ਭੁੱਲਾਂ ਬਖਸ਼ਾਈਆਂ ਕਈਆਂ ਭਜਨ ਪੁੱਛਿਆ। ਵਾਯੂ ਮੰਡਲ ਬਿਲਕੁਲ ਸ਼ਾਂਤ ਸੀ। ਸਰਦਾਰ ਹੱਥ ਜੋੜ ਖਲੋ ਗਿਆ। ਸਤਿਗੁਰੂ ਜੀ ਪਾਸ ਦੇ ਸਿੱਖ ਨੂੰ ਭਜਨ ਦੇਨ ਦਾ ਹੁਕਮ ਕੀਤਾ, ਇਕ ਸੂਬੇ ਨੇ ਭਜਨ ਦਸ ਦਿੱਤਾ। ਕੰਨ ਵਿਚ ਫੂਕ ਵੱਜਣ ਦੀ ਦੇਰ ਸੀ ਕਿ ਸ: ਮੰਗਲ ਸਿੰਘ ਮਸਤ ਹੋ ਡਿੱਗਾ। ਅਰਦਾਸਾ ਹੋ ਗਿਆ ਤੇ ਉਸ ਨੂੰ ਮਸਤੀ ਦੀ ਹਾਲਤ ਵਿਚ ਹੀ ਡੇਰੇ ਪਹੁੰਚਾਇਆ ਗਿਆ।

ਅਗਲੀ ਸਵੇਰ ਦਰਬਾਰ ਵਿਚ ਹਾਜਰ ਹੋ ਕੰਠੇ-ਕੜੇ ਲਾਹ, ਢੇਰੀ ਕਰ ਦਿੱਤੇ। ਘੋੜੀ ਵੀ ਮੱਥਾ ਟੇਕ ਦਿੱਤੀ, ਤੇ ਘਰ ਮੁੜਿਆ ਘਰ ਜਾਕੇ ਬੱਕਰਿਆਂ ਦੀਆਂ ਰੱਸੀਆਂ ਖੋਹਲ ਦਿੱਤੀਆਂ। ਕੁਕੜ-ਕੁਕੜੀਆਂ ਆਜ਼ਾਦ ਕਰ ਦਿੱਤੀਆਂ ਤੇ ਸ਼ਰਾਬ ਦੇ ਲਾਹਣ ਡੋਹਲ ਦਿੱਤੇ ਤੇ ਸਵੇਰ ਸ਼ਾਮ ਡੋਲਕੀ ਖੜਕਣ ਲੱਗ ਪਈ।

ਸਤਿਗੁਰੂ ਜੀ ਨੇ ਜਦ ਇਸ ਚੀਨੀ ਘੋੜੀ ਤੇ ਸਵਾਰੀ ਕਰਨੀ ਸ਼ੁਰੂ ਕੀਤੀ ਤਾਂ ਦੁਨੀਆਂ ਪਿਆਰ ਤੇ ਸ਼ਰਧਾ ਵਿਚ ਆਕੇ ਸਤਿਗੁਰਾਂ ਨੂੰ "ਚੀਨੀ ਵਾਲਾ" ਪਾਤਸ਼ਾਹ ਕਹਿਣ ਲੱਗ ਪਈ।

## ਸਜਾਖਾ

ਸ੍ਰੀ ਅੰਮ੍ਰਿਤਸਰ ਵਿਚ ਇਕ ਰਾਗੀ ਸੀ। ਉਸਦਾ ਨਾਉਂ ਲਾਭ ਸਿੰਘ ਸੀ। ਇਕ ਰਾਤ ਰਾਗੀ ਸਿੰਘ ਸੁੱਤਾ ਹੋਇਆ ਸੀ, ਕਿ ਆਵਾਜ਼ ਆਈ, 'ਲਾਭ ਸਿੰਘਾ! ਜੇ ਸਮੇਂ ਦੇ ਸਤਿਗੁਰੂ ਨੂੰ ਮਿਲਣਾ ਈ ਤਾਂ ਸ੍ਰੀ ਭੈਣੀ ਸਾਹਿਬ ਆ ਜਾ।' ਬਾਬੇ ਦੇ ਨੇਤਰ ਨਹੀਂ ਸਨ ਮਗਰ ਬਾਬਾ ਰੱਬ ਦਾ ਪਿਆਰਾ ਸੀ। ਉਸ ਵੇਲੇ ਡੰਗੋਰੀ ਨਾਲ ਟੂੰਹਦਾ, ਪੁੱਛਦਾ-ਪੁਛਾਂਦਾ ਪੈਦਲ ਹੀ ਤੁਰ ਪਿਆ ਤੇ ਆ ਗਿਆ ਸ੍ਰਿਸ਼ਟੀ ਦੇ ਮਾਲਕ ਦੇ ਚਰਨਾਂ ਵਿਚ। ਬੇਨਤੀ ਕੀਤੀ, 'ਗ਼ਰੀਬ ਨਿਵਾਜ਼! ਖ਼ੈਰ ਪਾਉ।' ਮਗਰ ਮੌਜੀ ਠਾਕੁਰ ਨੇ ਕਿਹਾ, 'ਲਾਭ ਸਿੰਘਾ! ਬੰਦਗੀ ਦੇ ਮਾਲਕ ਹਜ਼ਰੋਂ ਵਿਚ ਹਨ ਉੱਥੇ ਜਾਹ।' ਸੂਰਮਾ ਸਿੰਘ ਪਿਛਲੀ ਪੈਰੀਂ ਮੁੜ ਪਿਆ। ਉਨ੍ਹੀਂ ਦਿਨਾਂ ਸਫ਼ਰ ਸੌਖਾ ਨਹੀਂ ਸੀ, ਮਗਰ ਸੜਕ ਤੇ ਕਹਾਰ ਡੋਲੀ ਚੁੱਕੀ ਜਾ ਰਹੇ ਸਨ। ਸੂਰਮਾ ਸਿੰਘ ਕਹਾਰਾਂ ਦੇ ਹੰਗੂਰੇ ਮਗਰ ਟੋਹਣੀ ਨਾਲ ਤੁਰਦਾ ਗਿਆ। ਇਕ ਵੇਰ ਰਸਤਿਉਂ ਉਖੜ ਇਕ ਖਡ ਵਿਚ ਡਿੱਗਣ ਲੱਗਾ ਤਾਂ ਮੌਜੀ ਠਾਕੁਰਾਂ ਦੇ ਹੁਕਮ ਵਿਚ; ਇਕ ਰੱਬ ਦੇ ਪਿਆਰੇ ਨੇ ਬਾਹੋਂ ਫੜ ਰਾਹੇ ਪਾਇਆ। ਮੰਜ਼ਲਾਂ ਮਾਰਦਾ ਬਾਬਾ ਹਜ਼ਰੋਂ ਪੁੱਜ ਗਿਆ ਤੇ ਜਾ ਗੁਰੂ ਬਾਲਕ

ਸਿੰਘ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਅਰਜ਼ ਕੀਤੀ, 'ਗ਼ਰੀਬ ਨਿਵਾਜ਼! ਨਾਮ ਦੀ ਦਾਤ ਬਖਸ਼ੋ।' ਸਤਿਗੁਰਾਂ ਬਚਨ ਕੀਤਾ, 'ਸਿਖਾ! ਦਾਤਾਂ ਦੇ ਮਾਲਕ ਸ੍ਰੀ ਭੈਣੀ ਸਾਹਿਬ ਹਨ, ਉਹ ਆਪਣੀ ਅਮਾਨਤ ਬੜੀ ਦੇਰ ਤੋਂ ਲੈ ਗਏ ਹੋਏ ਹਨ, ਤੂੰ ਏਡੀ ਦੂਰੋਂ ਆਇਆ ਹੈ। ਜਾਹ, ਸ੍ਰੀ ਭੈਣੀ ਸਾਹਿਬ ਦੇ ਬੂਹੇ ਅੱਗੇ ਬਹੁ।'

ਬਾਬੇ ਉਫ਼ ਨਾ ਕੀਤੀ। ਨਮਸਕਾਰ ਕਰ ਮੁੜ ਪੰਜਾਬ ਨੂੰ ਮੁੜਿਆ। ਡੰਗੋਰੀ ਦੇ ਆਸਰੇ ਉੱਥੇ ਪੁੱਜਾ ਜਿੱਥੇ ਨੇਤਰ-ਹੀਣਾਂ ਨੂੰ ਨੇਤਰ ਮਿਲਦੇ ਸਨ, ਬਾਬੇ ਲਾਭ ਸਿੰਘ ਜਾ ਚਰਨਾਂ ਤੇ ਸੀਸ ਰਖਿਆ ਤੇ ਹੱਥ ਜੋੜ ਖਲੋ ਗਿਆ। ਸਤਿਗੁਰੂ ਜੀ ਤੁਠ ਪਏ। ਨਾਮ ਦੀ ਦਾਤ ਦੇ ਭੰਡਾਰੇ ਖੋਹਲ ਦਿੱਤੇ, ਬਾਬਾ ਭਰਪੂਰ ਹੋ ਗਿਆ। ਉਸ ਦੀ ਘਾਲ ਥਾਏਂ ਪੈ ਗਈ। ਸਤਿਗੁਰੂ ਜੀ ਉਸ ਨੂੰ ਛਾਤੀ ਨਾਲ ਲਾ ਲਿਆ। ਬਾਬੇ ਦਾ ਅੰਦਰ ਨੂਰੋ-ਨੂਰ ਹੋ ਗਿਆ। ਸਤਿਗੁਰੂ ਜੀ ਨੇ ਸੂਰਮਾ ਸਿੰਘਾਂ ਨੂੰ ਪੰਜਾਂ ਪਿਆਰਿਆਂ ਵਿਚ ਨਿਵਾਜਿਆ।

## ਨਿਹੰਗ ਦੇ ਵਲ ਕੱਢਣੇ

ਚੀਨੀ ਵਾਲੇ ਪਾਤਸ਼ਾਹ ਸ੍ਰੀ ਅੰਮ੍ਰਿਤਸਰ ਦੀਆਂ ਸੰਗਤਾਂ ਨੂੰ ਤਾਰ ਰਹੇ ਸਨ। ਬੜਾ ਭਾਰੀ ਦੀਵਾਨ ਲੱਗਾ ਹੋਇਆ ਸੀ। ਮਸਤਾਨਿਆਂ ਦੀਆਂ 'ਕੂਕਾ' ਖਿੱਚਾਂ ਪਾ ਰਹੀਆਂ ਸਨ। ਇਕ ਈਰਖਾਲੂ ਨਿਹੰਗ ਸੜਿਆ ਬਲਿਆ ਆਇਆ ਤੇ ਵਿੰਗੀ-ਟੇਢੀ ਲਕੜੀ ਦੀਵਾਨ ਵਿਚ ਲਿਆ ਸੁੱਟੀ ਤੇ ਮੂੰਹੋਂ ਆਖਿਆ, "ਲੈ ਤਰਖਾਣਾ! ਮੇਰੀ ਲਕੜੀ ਸਿੱਧੀ ਕਰ ਦੇਹ' ਨਿਹੰਗ ਸਿੰਘ ਦਾ ਇਤਨਾ ਰੁੱਖਾ ਬੋਲ ਸੁਣ ਸੰਗਤਾਂ ਨੂੰ ਬੀਰ-ਰਸ ਚੜ੍ਹ ਗਿਆ ਮਗਰ ਸਤਿਗੁਰਾਂ ਸਭ ਨੂੰ ਸ਼ਾਂਤ ਕਰ ਦਿੱਤਾ। ਵਿੰਗੀ ਲਕੜੀ ਹੱਥ ਵਿਚ ਫੜ ਲਈ, ਉਪਰ ਹੱਥ ਫੇਰਨਾ ਸ਼ੁਰੂ ਕਰ ਦਿੱਤਾ। ਗ਼ਰੀਬ ਨਿਵਾਜ਼ ਜਿਉਂ ਜਿਉਂ ਹੱਥ ਫੇਰਦੇ ਗਏ। ਵਿੰਗੀ ਲਕੜੀ ਸਿੱਧੀ ਹੁੰਦੀ ਗਈ ਤੇ ਅੰਮ੍ਰਿਤ ਡਲ੍ਹਕਦੇ ਨੇਤਰਾਂ ਨਾਲ ਨਿਹੰਗ ਸਿੰਘ ਵਲ ਤਕਿਆ ਸ਼ਹਿਦ ਨਾਲੋਂ ਮਿੱਠੇ ਬਚਨਾਂ ਨਾਲ ਕਿਹਾ, 'ਸਿੰਘ ਸਾਹਿਬ! ਮੈਂ ਤਾਂ ਆਇਆ ਹੀ ਲੋਕਾਂ ਦੇ ਵਲ ਕੱਢਣ ਹਾਂ' ਇੰਨੇ ਸ਼ਬਦ ਮੁਖਾਰਬਿੰਦ ਤੋਂ ਨਿਕਲਣੇ ਹੀ ਸਨ ਕਿ ਨਿਹੰਗ ਸਿੰਘ ਬੈਰਾਗੀ ਹੋ ਗਿਆ, ਧਰਤੀ ਤੇ ਲੇਟਣ ਲੱਗ ਪਿਆ। ਦੁਮਾਲਾ ਔਹ ਜਾ ਪਿਆ ਚਕਰ ਰਿੜ੍ਹਣ ਲੱਗ ਪਏ। ਦੀਵਾਨ ਵਿਚ ਮਸਤੀ ਛਾ ਗਈ, ਜਦ ਸਰ ਮੁਰਤ ਹੇਠਾਂ ਉਤਰੀ ਤਾਂ ਹੱਥ ਜੋੜ ਖੜਾ ਹੋ ਗਿਆ ਤੇ ਭੁੱਲ ਬਖਸ਼ਾਉਣ ਲੱਗਾ। ਅਰਜ਼ ਕੀਤੀ, 'ਹੇ! ਦੀਨ ਦਿਆਲ! ਮੈਨੂੰ ਭੁੱਲੜ ਨੂੰ ਬਖਸ਼ੋ। ਕੁਰਾਹੇ ਜਾਂਦਿਆਂ ਨੇ ਮੈਨੂੰ ਵੀ ਕੁਰਾਹੇ ਪਾਇਆ। ਬਖਸ਼! ਬਖਸ਼!! ਬਖਸ਼!!! ਸਤਿਗੁਰਾਂ ਨਾਮ ਦੇ ਜਹਾਜ਼ ਤੇ ਚੜ੍ਹਾ ਬੇੜਾ ਪਾਰ ਕਰ ਦਿੱਤਾ।

## ਰਾਏ ਸਿੰਘ ਨੂੰ ਬਚਾਉਣਾ

ਸਤਿਗੁਰੂ ਜੀ ਨੇ ਕਰਾਹੀਆਂ ਨੂੰ ਸਿਧੇ ਰਾਹੇ ਪਾਉਣ ਅਤੇ ਨਵੇਂ ਸਿਰਿਉਂ ਸਤਿਜੁਗ ਲਾਉਣ ਦਾ ਦ੍ਰਿੜ੍ਹ ਇਰਾਦਾ ਕਰ ਲਿਆ। ਸਤਿਗੁਰਾਂ ਨੇ ਭਾਈ ਰਾਏ ਸਿੰਘ ਨੂੰ ਹਜ਼ੂਰ ਸਾਹਿਬ, ਦਸਵੇਂ ਪਾਤਸ਼ਾਹ ਜੀ ਦੀ ਮਰਯਾਦਾ ਪਤਾ ਕਰ ਲਿਖ ਲਿਆਉਣ ਲਈ ਭੇਜਿਆ, ਭਾਈ ਰਾਏ ਸਿੰਘ ਹੁਕਮ ਮੰਨ ਟੁਰ ਪਿਆ। ਜਦ ਮਧ-ਪ੍ਰਦੇਸ਼ ਦੇ ਜੰਗਲਾਂ ਵਿੱਚੋਂ ਭਾਈ ਜੀ ਲੰਘ ਰਹੇ ਸਨ। ਤਾਂ ਇਕ ਹੋਰ ਰਾਹੀ ਮਿਲ ਗਿਆ, ਉਨ੍ਹਾਂ ਜੰਗਲਾਂ ਵਿਚ ਇਕ ਬੜਾ ਮਾਰੂ ਸ਼ੇਰ ਰਹਿੰਦਾ ਸੀ, ਸਿੱਖ ਤੇ ਸਾਥੀ ਨੂੰ ਕਿਆ ਰਾਤ ਚੌਕੀ ਵਿਚ ਠਹਿਰੀਏ, ਤਾਂ ਹੰਕਾਰੀ ਸਾਥੀ ਬੋਲਿਆ, 'ਸਿੱਖ ਠੀਕ ਡਰਾਕਲ ਹੁੰਦੇ ਹਨ। ਐਵੇਂ ਮੌਤ ਤੋਂ ਪਹਿਲਾਂ ਮਰਨ ਨੂੰ ਤਿਆਰ ਹੋ ਜਾਂਦੇ ਹਨ।' ਖ਼ੈਰ ਸਿੱਖ ਵੀ ਰਾਜ਼ੀ ਹੋ ਗਿਆ। ਪਾਂਧੀ ਲੇਟ ਗਿਆ ਤੇ ਸਿੰਘ ਦੂਰ ਜਾਕੇ ਚਾਦਰ ਲੈ ਬਿਰਾਜ ਗਿਆ।

ਥੋੜ੍ਹੀ ਰਾਤ ਗਈ ਹੋਵੇਗੀ, ਕਿ ਸ਼ੇਰ ਨੇ ਰਾਹੀ ਨੂੰ ਆ ਦਬੋਚਿਆ, ਭਾਈ ਜੀ ਨੂੰ ਭੈ ਨੇ ਆ ਘੇਰਿਆ ਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਰਖਿਆ ਲਈ ਅਰਦਾਸ ਕੀਤੀ। ਸਤਿਗੁਰੂ ਜੀ ਉਸੇ ਵੇਲੇ ਚੀਨੀ ਦੀ ਸਵਾਰੀ ਕਰ ਉੱਥੇ ਖਲੇ ਤੇ ਸ਼ੇਰ ਤੇ ਸਿੱਖ ਦੇ ਵਿਚਕਾਰ ਜਾ ਖਲੋਤੇ। ਰਾਏ ਸਿੰਘ ਨੇ ਗਿੱਲੀਆਂ ਅੱਖਾਂ ਨਾਲ ਮੱਥਾ ਟੇਕਿਆ, ਸਤਿਗੁਰਾਂ ਧੀਰਜ ਦਿੱਤੀ ਅਤੇ ਵਾਪਸ ਆ ਗਏ।

ਭਾਈ ਰਾਏ ਸਿੰਘ ਹਜ਼ੂਰ ਸਾਹਿਬ ਪੁੱਜਾ। ਬੜੀ ਉੱਤਮ ਕਥਾ ਕੀਤੀ, ਸਾਰੇ ਪ੍ਰਸੰਨ ਹੋ ਗਏ। ਸਾਰੀ ਮਰਯਾਦਾ ਵੇਖੀ ਚਾਖੀ ਤੇ ਲਿਖ ਲੀਤੀ, ਟੁਰਨ ਲੱਗਿਆਂ ਸਿੰਘਾਂ ਨੇ ਆਇਆਂ ਭੇਟਾ ਕੀਤੀ ਪਰ ਭਾਈ ਜੀ ਨੇ ਸਤਿਗੁਰਾਂ ਦੇ ਹੁਕਮ ਵਿਚ ਸਾਰੀ ਦੀ ਸਾਰੀ ਮਾਇਆ ਮੋੜ ਦਿੱਤੀ, ਸਭ ਨੇ ਕਿਹਾ, 'ਠੀਕ ਹੀ ਇਹ ਗੁਰੂ ਕਾ ਸਿੱਖ ਹੈ।' ਵਾਪਸੀ ਤੇ ਪੈਸਾ ਕੋਲ ਤਕ ਨਹੀਂ ਸੀ ਮੰਗਣ ਦਾ ਹੁਕਮ ਨਹੀਂ ਸੀ ਮਗਰ ਫੇਰ ਵੀ ਸ਼ੁਕਰ ਸ਼ੁਕਰ ਕਰਦੇ ਪੈਂਡਾ ਚੂਰਦੇ ਚਲੇ ਆਏ। ਇਕ ਖੂਹ ਤੇ ਜਲ ਕੱਢਣ ਲੱਗੇ ਤਾਂ ਇਕ ਥੈਲੀ ਰੁਪਿਆਂ ਦੀ ਭਰੀ ਵੇਖੀ। ਭਾਈ ਜੀ ਨੇ ਉੱਚੀ ਉੱਚੀ ਵਾਜਾਂ ਮਾਰੀਆਂ ਪਰ ਕੋਈ ਵਾਰਸ ਨਾ ਬੋਲਿਆ ਅਖ਼ੀਰ ਥੈਲੀ ਬਾਂਹ ਵਿਚ ਲਟਕਾ ਲਈ ਤੇ ਟੁਰ ਪਿਆ ਫੇਰ ਸਮਝ ਆਈ ਕਿ ਇਸ ਮਾਇਆ ਦੀ ਕ੍ਰਿਪਾ ਸਤਿਗੁਰੂ ਜੀ ਕੀਤੀ ਹੈ।

ਉਧਰ ਰਾਏ ਸਿੰਘ ਨੂੰ ਬਚਾਉਣ ਵਾਲੀ ਰਾਤ ਸਿੰਘ ਤਬੇਲੇ ਗਏ। ਚੀਨੀ ਮੁੜਕੋ ਮੁੜਕੀ ਸੀ। ਸਭ ਹੈਰਾਨ ਸਨ। ਬੂਹੇ ਵਜੇ ਰਹੇ, ਕੋਈ ਆਉਂਦਿਆਂ ਨਹੀਂ ਵੇਖਿਆ, ਕੋਈ ਜਾਂਦਿਆਂ ਨਹੀਂ ਵੇਖਿਆ, ਚੀਨੀ ਨਾਲ ਕੀ ਬੀਤੀ? ਸਿੱਖਾਂ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ, ਉਨ੍ਹਾਂ ਬਚਨ ਕੀਤਾ, 'ਭਾਈ ਰਾਏ ਸਿੰਘ ਆਵੇਗਾ ਤੇ ਦੱਸੇਗਾ।' ਜਦ ਮੰਜ਼ਲੋ-ਮੰਜ਼ਲੀ ਸਿੰਘ ਵਾਪਸ ਪੁੱਜਾ ਤਾਂ ਸਤਿਗੁਰੂ ਜੀ ਅੱਗੋਂ ਦੀ ਜਾ ਮਿਲੇ। ਸਤਿਗੁਰੂ ਜੀ ਨੇ ਭਾਈ ਜੀ ਨੂੰ ਗਲੇ

ਲਾਇਆ। ਸਿੰਘਾਂ ਨੂੰ ਸਾਰੀ ਵਾਰਤਾ ਸੁਣਾਈ ਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਉੱਥੋਂ ਦੀ ਮਰਯਾਦਾ ਰੱਖੀ।

## ਸਤਿਜੁਗ ਦੀ ਨੀਵ

ਜਦੋਂ ਸਤਿਗੁਰੂ ਜੀ ਕੌਮ ਦੀ ਵਾਗ-ਡੋਰ ਸੰਭਾਲੀ ਤਾਂ ਕੇਵਲ ਢਾਈ ਸਿੱਖ ਸਹੀ ਹਾਲਤ ਦੇ ਸਿੱਖ ਮਿਲੇ। ਬਾਬਾ ਲਹਿਣਾ ਸਿੰਘ ਘਜਰਾਖ; ਬਾਬਾ ਜਮੀਤ ਸਿੰਘ ਕਾਨਾ ਕਾਛਾ ਪੁਰੇ ਤੇ ਬਾਬਾ ਜਮੀਤ ਸਿੰਘ 'ਗਿਲ' ਅੱਧਾ ਸਿੱਖ ਮਿਲਿਆ। ਤੀਜੇ ਮਹਾਂਪੁਰਖਾਂ ਨੂੰ ਅੱਧਾ ਇਸ ਵਾਸਤੇ ਕਿਹਾ ਗਿਆ ਕਿ ਉਹ ਵਿਆਜ ਲੈਂਦੇ ਸਨ। ਸਤਿਗੁਰੂ ਜੀ ਨੇ ਧਰਮ ਸਥਾਪਨਾ ਵਾਸਤੇ, ਗਊ ਗ਼ਰੀਬ ਦੀ ਰਖਿਆ ਖ਼ਾਤਰ ਦੇਸ਼ ਸ੍ਵੈਤੰਤਰਤਾ ਹਿਤ 1914 ਦੀ ਵਿਸਾਖੀ ਦੇ ਦਿਨ ਅੰਮ੍ਰਿਤ ਤਿਆਰ ਕੀਤਾ ਤੇ ਸਭ ਤੋਂ ਪਹਿਲਾਂ ਭਾਈ ਕਾਹਨ ਸਿੰਘ ਨਿਹੰਗ ਚੱਕ, ਭਾਈ ਲਾਭ ਸਿੰਘ ਰਾਹੀ ਅੰਮ੍ਰਿਤਸਰ ਭਾਈ ਸੁਧ ਸਿੰਘ ਦੁਰਗਾਪੁਰ ਭਾਈ ਨੈਣਾ ਸਿੰਘ ਵਰਿਆਂਹ (ਅੰਮ੍ਰਿਤਸਰ) ਤੇ ਭਾਈ ਆਤਮਾ ਸਿੰਘ (ਸਿਆਲਕੋਟ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ ਤੇ ਹੇਠ ਲਿਖੇ ਉਪਦੇਸ਼ ਦਿੱਤੇ। ਅੰਮ੍ਰਿਤ ਵੇਲੇ ਉਠ ਸਣਕੇਸੀ ਇਸ਼ਨਾਨ ਕਰਨਾ, ਨਾਮ ਜਪਣਾ, ਬਾਣੀ ਪੜ੍ਹਨੀ ਸੁੱਚ ਸੋਧ ਦਾ ਪ੍ਰਸ਼ਾਦਾ ਛੱਕਣਾ। ਜੰਗਲ ਜਾਣ ਸਮੇਂ ਜਲ ਨਾਲ ਲੈ ਜਾਣਾ, ਟੋਆ ਪੁੱਟ ਕੇ ਜੰਗਲ ਬੈਠਣਾ। ਧਰਮ ਦੀ ਕਿਰਤ ਕਰਨੀ, ਕੁੜੀਆਂ ਨਹੀਂ ਮਾਰਨੀਆਂ; ਵੱਟਾ ਨਹੀਂ ਕਰਨਾ, ਗਊ ਰਖਿਆ ਦਾ ਉਦੇਸ਼ ਸਾਮ੍ਹਣੇ ਰਖਣੇ, ਵਹਿੜਕਿਆਂ ਨੂੰ ਖਸੀ ਨਹੀਂ ਕਰਨਾ, ਦੇਸ਼ ਆਜ਼ਾਦੀ ਹਿਤ ਬਦੇਸ਼ੀ ਗਵਰਨਮੈਂਟ ਦਾ ਪੂਰਨ ਤੌਰ ਤੇ ਬਾਈਕਾਟ ਕਰਨਾ, ਸਕੂਲਾਂ, ਕਾਲਜਾਂ ਦਾ ਬਾਈਕਾਟ, ਕਚਹਿਰੀਆਂ ਦਾ ਬਾਈਕਾਟ, ਡਾਕ ਤੇ ਰੇਲ ਦਾ ਬਾਈਕਾਟ, ਬਦੇਸ਼ ਦੀ ਹਰ ਵਸਤੂ ਦਾ ਬਾਈਕਾਟ, ਫ਼ੌਜ ਤੇ ਪੁਲਿਸ ਦੀ ਨੌਕਰੀ ਨਹੀਂ ਕਰਨੀ। ਝਗੜਿਆਂ ਦੇ ਨਬੇੜਨ ਹਿਤ ਸੂਬੇ ਜਥੇਦਾਰ ਨੀਯਤ ਕੀਤੇ ਗਏ। ਬੰਦਿਆਂ ਦੀ ਪੜ੍ਹਾਈ ਖ਼ਾਤਰ ਪਿੰਡ ਪਿੰਡ ਧਰਮਸ਼ਾਲਾ ਬਣਾਈਆਂ ਗਈਆਂ ਨਾਲ ਹੀ ਲੰਗਰ ਜਾਰੀ ਕੀਤੇ ਗਏ, ਜਿਸਦਾ ਨਤੀਜਾ ਇਹ ਹੋਇਆ ਕਿ ਥੋੜ੍ਹੇ ਸਮੇਂ ਵਿਚ ਚਰਖੇ ਘੂਕਣ ਲੱਗ ਪਏ। ਸ਼ਬਦ ਬਾਣੀ ਦੀਆਂ ਘਨਘੋਰਾਂ ਉੱਠਣ ਲੱਗ ਪਈਆਂ, ਥੋੜ੍ਹੇ ਹੀ ਸਮੇਂ ਵਿਚ ਹੀ ਜੰਗਲਾਂ; ਬੇਲਿਆਂ ਵਿਚ ਸੁਰਾਂ ਉੱਠਣ ਲੱਗ ਪਈਆਂ। ਨੱਸੇ ਜਾਣ ਫਰੰਗੀ ਵੱਜੇ ਘੁੰਗਰੂ।'

ਰਖੀ ਗੁਰੂ ਰਾਮ ਸਿੰਘ ਨੇ ਨਹੀਂ ਤਾਂ ਖਾਲਸੇ ਦੀ ਰੀਤ ਮਿਟ ਜਾਂਦੀ।

# ਸਿੱਖੀ ਪ੍ਰਚਾਰ

ਮਹਾਰਾਜਾ ਰਣਜੀਤ ਸਿੰਘ ਦੇ ਚਲਾਣੇ ਪਿੱਛੋ ਬੁਰਛਾ ਗਰਦੀ ਫੈਲ ਗਈ। ਸਿੱਖ ਨਾਮ ਬਾਣੀ ਭੁੱਲ ਬੈਠੇ, ਮਾੜਿਆਂ ਨੂੰ ਲੁੱਟਣਾ, ਮਾਸ, ਸ਼ਰਾਬ ਖਾਣ ਅਤੇ ਹੋਰ ਸਾਰੇ ਵੈਲ ਆ ਗਏ। ਪੰਜਾਬ ਤੇ ਗੋਰੇ ਦੇ ਕਬਜ਼ਾ ਹੋਣ ਤੇ ਸਿੱਖੀ ਦੀ ਰਹਿੰਦੀ ਖੂੰਦੀ ਕਸਰ ਵੀ ਨਿਕਲ ਗਈ। ਉਸ ਤੋਂ ਡਰਦਿਆਂ ਕਈਆਂ ਕਛਹਿਰੇ ਲਾਹ ਦਿੱਤੇ। ਕੇਸਾਂ ਨੂੰ ਟੋਕਿਆਂ ਨਾਲ ਸੁਹਾਗਿਆਂ ਤੇ ਰੱਖ ਰੱਖ ਕਟਿਆ, ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਹਗੀਰਿਆਂ ਵਿਚ ਲੁਕਾ ਦਿੱਤਾ। ਧਰਮਸ਼ਾਲਾ ਨੂੰ ਜੰਦਰੇ ਮਾਰ ਦਿੱਤੇ।

ਸਤਿਗੁਰੂ ਜੀ ਪਿੰਡ ਪਿੰਡ ਦੌਰਾ ਕੀਤਾ। ਧਰਮਸ਼ਾਲਾ ਵਿਚ ਆਪ ਬੁਹਾਰੀ ਦਿੱਤੀ, ਪੋਚਾ ਫੇਰਿਆ, ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਜਾਲੇ ਲੱਗੇ ਆਲਿਆਂ ਵਿੱਚੋਂ ਕੱਢਿਆ, ਮੰਜੇ ਸਾਹਿਬ ਸਾਫ਼ ਕਰ, ਜਾਲੇ ਪੂੰਜ, ਰੁਮਾਲੇ ਧੋ ਆਪ ਪ੍ਰਕਾਸ਼ ਕੀਤਾ।

ਕੁੜੀਆਂ ਮਾਰਨੀਆਂ, ਵੇਚਣੀਆਂ ਜਾਂ ਵੱਟਾ ਕਰਨ ਤੋਂ ਰੋਕਿਆ। ਕਬਰਾਂ, ਮਕਬਰੇ ਅਤੇ ਕੜੀਆਂ ਨੂੰ ਪੂਜਣਾ ਬੰਦ ਕੀਤਾ। ਕਈ ਥਾਂ ਸਿੰਘਾਂ ਜੋਸ਼ ਵਿਚ ਆਕੇ ਇਨ੍ਹਾਂ ਨੂੰ ਸਫ਼ਨ ਸਫਾ ਕਰ ਦਿੱਤਾ। ਧੌਂਕਲ ਦਾ ਟਲ ਵੀ ਕਟ ਲਿਆਂਦਾ। ਸਤਿਗੁਰੂ ਜੀ ਨੇ ਸਭ ਨੂੰ ਅਕਾਲ ਪੁਰਖ ਦੀ ਬੰਦਗੀ ਵਲ ਲਾਇਆ।

ਬਾਣੀ ਦੇ ਪ੍ਰਚਾਰ ਵਾਸਤੇ ਆਪ ਨੇ ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਸਭ ਤੋਂ ਪਹਿਲਾਂ ਸ: ਬੂਟਾ ਸਿੰਘ ਦੇ ਛਾਪੇ ਖਾਨੇ ਵਿਚ ਛਪਵਾਇਆ ਅਤੇ ਹੋਰ ਪੋਥੀਆਂ ਵੀ ਛਪਵਾਈਆਂ। ਸਿੱਟਾ ਇਹ ਨਿਕਲਿਆ ਕਿ ਥੋੜ੍ਹੇ ਦਿਨਾਂ ਵਿਚ ਪੰਜਾਂ ਪਾਣੀਆਂ ਦੀ ਧਰਤੀ ਤੇ ਸ਼ਬਦ ਕੀਰਤਨ ਦੀਆਂ ਧੁਨਾਂ ਉੱਠਣ ਲੱਗ ਪਈਆਂ ਅਤੇ ਸਿਖੀ ਦੀ ਫੁਲਵਾੜੀ ਦਿਨ ਦੂਣੀ ਤੇ ਰਾਤ ਚੌਗਣੀ ਉੱਨਤੀ ਕਰਨ ਲੱਗ ਪਈ।

# ਬਾਬਾ ਜਵਾਹਰ ਸਿੰਘ

ਬਾਬਾ ਜਵਾਹਰ ਸਿੰਘ ਜੀ ਨਿਰਮਲੇ ਸਨ। ਇਨ੍ਹਾਂ ਨੇ ਸਤਿਗੁਰਾਂ ਦਾ ਬੜਾ ਜੱਸ ਸੁਣਿਆ ਤੇ ਦਰਸ਼ਨਾਂ ਦੀ ਤਾਂਘ ਲੱਗ ਗਈ। ਉਸੇ ਵੇਲੇ ਮਨ ਵਿਚ ਵਿਚਾਰ ਧਾਰ ਕੇ ਸ੍ਰੀ ਭੈਣੀ ਸਾਹਿਬ ਨੂੰ ਟੁਰ ਪਏ। ਏਧਰ ਸਤਿਗੁਰੂ ਜੀ ਜਾਣੀ ਜਾਣ ਮਾਤਾ ਜੱਸਾ ਜੀ ਨੂੰ ਹੁਕਮ ਕੀਤਾ, ਮੰਜਾ ਵਿਛਾਓ ਪਰ ਖੇਸ ਚਿੱਟਾ ਹੋਵੇ, ਇੱਥੇ ਇਕ ਮਹਾਂਪੁਰਸ਼ ਆ ਰਹੇ ਹਨ, ਇਹ ਕਹਿ ਆਪ ਜਲ ਦਾ ਗੜਵਾ ਲੈ, ਬਾਹਰ ਚਲੇ ਗਏ। ਅੱਗੋਂ ਬਾਬਾ ਜਵਾਹਰ ਸਿੰਘ ਜੀ ਵੀ ਆ ਰਹੇ ਸਨ।

ਬਾਬਾ ਜੀ ਨੇ ਲੰਮੀ ਮੂਰਤੀ, ਕੰਵਲ ਨੇਤਰ ਸਤਿਗੁਰਾਂ ਸੰਗਤ ਨੂੰ ਹੁਕਮ ਦਿੱਤਾ, ਇਕ ਪਾਸੇ ਲੱਗੋ। ਬਹੁਤ ਸੰਗਤ ਗੇਲੀ ਦੇ ਸਿਰੇ ਨੂੰ ਚੁੱਕਣ ਲੱਗ ਪਈ, ਦੂਜੇ ਪਾਸੇ ਸਤਿਗੁਰੂ ਜੀ ਆਪ ਸਨ। ਸਤਿਗੁਰਾਂ ਨੇ ਗੇਲੀ ਚੁੱਕ ਲਈ, ਪਰ ਸੰਗਤ ਪਾਸੋਂ ਚੁੱਕੀ ਨਾ ਗਈ। ਫੇਰ ਉਹਨਾਂ ਛੋਟੇ ਭਾਈ ਬੁਧ ਸਿੰਘ ਨੂੰ ਚੁੱਕਣ ਵਾਸਤੇ ਕਿਹਾ। ਬੁਧ ਸਿੰਘ ਜੀ ਹੁਕਮ ਮੰਨ ਕੇ ਚੁੱਕਣ ਲੱਗ ਪਏ ਤੇ ਇਕ ਦਮ ਗੇਲੀ ਚੁੱਕ ਲਈ। ਦੋਹਾਂ ਭਾਈਆਂ ਗੇਲੀ ਚੁੱਕ ਗੰਗਾ ਵਿਚ ਵਗਾਹ ਮਾਰੀ।

ਓਥੇ ਸਤਿਗੁਰਾਂ ਨੇ ਇਕ ਹੋਰ ਖੇਡ ਵਰਤਾਈ, ਸੰਗ ਦੇ ਨਾਲ ਇਕ ਮਾਈ ਸਾਹਿਬੋ ਸੀ। ਉਹ 'ਉਅੰ' ਦਾ ਜਾਪ ਕਰਦੀ ਸੀ। ਸਤਿਗੁਰੂ ਜੀ ਕਿਹਾ, 'ਜੱਟੀਏ! ਤੇਰੇ ਬੱਚੇ ਸਮੇਤ ਫੂਕ ਦੇਣਾ ਹੈ' ਲਕੜਾ ਇਕੱਠੀਆਂ ਕਰ ਉਪਰ ਸਾਹਿਬੋ ਨੂੰ ਬੱਚੇ ਸਮੇਤ ਬੈਠਣ ਵਾਸਤੇ ਕਿਹਾ, ਸੰਗਤ ਥਰ ਥਰ ਕੰਬਣ ਲੱਗ ਪਈ, ਕੋਈ ਬੋਲ ਨਹੀਂ ਸੀ ਸਕਦਾ। ਸਾਹਿਬੋ ਬੈਠ ਗਈ; ਸਤਿਗੁਰਾਂ ਇਕ ਕੰਬਲੀ ਉਪਰ ਦੇ ਦਿੱਤੀ। ਲਕੜਾ ਚਿਣ ਦਿੱਤੀਆਂ ਗਈਆਂ। ਅੱਗ ਲਾ ਦਿੱਤੀ ਗਈ, ਲਾਟਾਂ ਨਿਕਲਣ ਲੱਗ ਪਈਆਂ, ਲਕੜਾਂ ਸੜ ਕੇ ਸੁਆਹ ਹੋ ਗਈਆਂ। ਮਗਰ ਜੱਟੀ ਅਤੇ ਉਸ ਦਾ ਬੱਚਾ ਨੌਂ-ਬਰ-ਨੌਂ ਸੀ। ਸਤਿਗੁਰਾਂ ਬਚਨ ਕੀਤਾ, 'ਜੱਟੀਏ! ਪਉਣ ਮੇਰੇ ਵਸ ਹੈ, ਪਾਣੀ ਮੇਰੇ ਵਸ ਹੈ, ਅਗਨੀ ਮੇਰੇ ਵਸ ਹੈ' ਸਭ ਨੇ ਨਿਮਸਕਾਰ ਕੀਤੀ ਅਤੇ ਭੁੱਲਾਂ ਬਖਸ਼ਵਾਈਆਂ। ਸਤਿਗੁਰੂ ਜੀ ਖ਼ੁਸ਼ੀਆਂ ਬਖਸ਼ਦੇ ਸ੍ਰੀ ਭੈਣੀ ਸਾਹਿਬ ਨੂੰ ਮੋੜੇ ਪਾ ਦਿੱਤੇ।

## ਇੱਕ ਚਮਤਕਾਰ

ਦੁਰਾਹੇ ਦੇ ਲਾਗੇ ਇਕ ਪਿੰਡ ਬਿਸ਼ਨ ਪੁਰਾ ਹੈ। ਸਤਿਗੁਰੂ ਜੀ ਦਾ ਦੀਵਾਨ ਲੱਗਾ ਹੋਇਆ ਸੀ। ਦੂਰੋਂ ਨੇੜਿਉਂ ਅਮੀਰ ਗ਼ਰੀਬ ਦਰਸ਼ਨਾਂ ਨੂੰ ਆਏ। ਸਤਿਗੁਰੂ ਜੀ ਹੁਕਮ ਕੀਤਾ, ਅਸੀਂ ਕਿਸੇ ਕੰਮ ਜਾਣਾ ਹੈ। ਇਹ ਕਹਿ ਬਾਬਾ ਸੁਧ ਸਿੰਘ ਤੇ ਲੱਖਾ ਸਿੰਘ ਨੂੰ ਪਹਿਰੇ ਤੇ ਖੜਾ ਕਰ, ਆਪ ਇੱਕ ਕਮਰੇ ਵਿਚ ਚਲੇ ਗਏ, ਜਦ ਬਹੁਤ ਸਾਰੇ ਰਈਸ, ਸਰਦਾਰ ਇਕੱਠੇ ਹੋ ਗਏ ਤਾਂ ਉਨ੍ਹਾਂ ਕਿਹਾ, ਅਸਾਂ ਸਤਿਗੁਰਾਂ ਦੇ ਦਰਸ਼ਨ ਕਰਨੇ ਹਨ, ਮਗਰ ਪਹਿਰੇਦਾਰਾਂ ਕਿਹਾ, 'ਹੁਕਮ ਨਹੀਂ' ਹੁਕਮ ਨਹੀਂ ਦਾ ਬਚਨ ਸੁਣ ਵੱਡਿਆਂ ਸਰਦਾਰਾਂ ਕਿਹਾ, 'ਇਹ ਕੋਈ ਮਹਾਰਾਜਾ ਹੈ? ਪਹਿਰਾ ਲਾ ਰਖਿਆ ਹੈ' ਇਹ ਕਹਿ ਜਬਰਦਸਤੀ ਅੰਦਰ ਚਲੇ ਗਏ ਮਗਰ ਮੌਜੀ ਠਾਕੁਰ ਨਜ਼ਰੀਂ ਨਾ ਆਏ। ਬੜੇ ਹੈਰਾਨ ਹੋਏ ਤੇ ਸ਼ਰਮਿੰਦੇ ਹੋਕੇ ਬਾਹਰ ਆ ਗਏ। ਬਾਹਰ ਆਉਣ ਦੀ ਦੇਰ ਸੀ ਕਿ ਅੰਦਰੋਂ ਆਵਾਜ਼ ਆਈ, 'ਰਾਜਿਆਂ ਮਹਾਰਾਜਿਆਂ ਦੇ ਚਾਹੁਣ ਵਾਲੇ ਸਰਦਾਰੋ ਸੁਣੋ! ਕੰਨ ਖੋਲ੍ਹਕੇ ਸੁਣੋ!! ਮੈਂ ਕੋਈ ਰਾਜਾ ਮਹਾਰਾਜਾ ਨਹੀਂ ਅਤੇ ਨਾ ਕੋਈ ਰਾਜਾ ਮਹਾਰਾਜਾ ਰਹਿਣ ਦੇਣਾ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਹੈ, 'ਹੋਊ

ਆਟਾ ਸਣੇ ਰਾਜਾ ਪਰਜਾ ਨਹੀਂ ਤਾਂ ਦਲੀਆ ਜ਼ਰੂਰ ਹੋਊ।' ਇਸ ਪਿੱਛੋਂ ਚੁਅਖਰੇ ਜਾਪ ਦੀ ਆਵਾਜ਼ ਆਈ। ਸਤਿਗੁਰਾਂ ਦੇ ਦਰਸ਼ਨ ਹੋਏ, ਸਭ ਚਰਨੀ ਢਹਿ ਪਏ। ਭੁੱਲ ਬਖਸ਼ਾਈ ਅਤੇ ਨਾਮ ਦੀ ਦਾਤ ਵਾਸਤੇ ਅਰਜ਼ ਕੀਤੀ। ਸਤਿਗੁਰੂ ਜੀ ਮਿਹਰ ਨਜ਼ਰ ਕੀਤੀ। ਸਭ ਨੂੰ ਕੰਨ ਵਿਚ ਭਜਨ ਦੱਸਿਆ। ਅਨੇਕ ਨਰ-ਨਾਰੀ ਨਾਮ ਦੇ ਜਹਾਜ਼ ਤੇ ਚੜ੍ਹੇ।

## ਅਨੰਦ ਮਰਯਾਦਾ

ਗ੍ਰਿਸਤ ਧਰਮ ਵਿਚ ਪ੍ਰਵੇਸ਼ ਦੀ ਪਹਿਲੀ ਪੌੜੀ ਵਿਆਹ ਹੈ, ਮਗਰ ਗ਼ੁਲਾਮੀ ਕਾਰਣ ਅਤੇ ਬ੍ਰਾਹਮਣਾਂ ਦੇ ਸਵਾਰਥ ਸਦਕਾ ਇਹ ਅਤੀ ਖ਼ਰਚੀਲਾ ਅਤੇ ਭੈੜੀਆਂ ਰਸਮਾਂ ਦਾ ਸੋਮਾ ਬਣ ਚੁੱਕਿਆ ਸੀ। ਸਤਿਗੁਰੂ ਜੀ ਨੇ ਇਸ ਦੇ ਸੁਧਾਰ ਵਾਸਤੇ ਉਚੇਚੇ ਕਦਮ ਚੁੱਕਿਆ ਤੇ 1920 ਬਿਕ੍ਰਮੀ ਜੇਠ ਦੇ ਮਹੀਨੇ ਪਿੰਡ ਖੋਟੇ, ਜ਼ਿਲ੍ਹਾ ਫੀਰੋਜ਼ਪੁਰ ਵਿਚ ਅਨੰਦ ਮਰਯਾਦਾ ਚਾਲੂ ਕੀਤੀ। ਲੜਕੇ ਲੜਕੀ ਨੂੰ ਇਸ਼ਨਾਨ ਕਰਾ ਵੇਦੀ ਦੇ ਸਾਮ੍ਹਣੇ ਬਿਠਾ ਦਿੱਤਾ ਗਿਆ, ਹਵਨ ਹੋਇਆ। ਅੰਮ੍ਰਿਤ ਤਿਆਰ ਹੋਇਆ। ਲੜਕੇ ਲੜਕੀਆਂ ਨੂੰ ਭਜਨ ਦੱਸਿਆ ਗਿਆ ਅਤੇ ਅੰਮ੍ਰਿਤ ਛਕਾਇਆ ਗਿਆ। ਰੀਢ ਚਿਤਰਾਵਾ ਕੀਤਾ ਗਿਆ। ਗ੍ਰਿਸਤ ਵਿਚ ਪ੍ਰਵੇਸ਼ ਹੋਣ ਵਾਲੇ ਜੋੜੇ ਖੜੇ ਹੋ ਗਏ। ਸਿੰਘਾਂ ਨੇ ਗ੍ਰੰਥ ਸਾਹਿਬ ਜੀ ਤੋਂ ਲਾਵਾਂ ਪੜ੍ਹੀਆਂ, ਉਪਰੰਤ ਭੋਗ ਪਿਆ। ਅਨੰਦ ਸਾਹਿਬ ਦੀਆਂ ਪੰਜਾਂ ਪੌੜੀਆਂ ਦਾ ਗਾਇਨ ਕੀਤਾ ਗਿਆ ਅਰਦਾਸਾ ਸੋਧ ਕੜਾਹ ਪ੍ਰਸ਼ਾਦ ਵਰਤਾ ਦਿੱਤਾ।

ਸਤਿਗੁਰੂ ਜੀ ਹੁਕਮ ਕੀਤਾ, 'ਜੰਞਾਂ ਨਹੀਂ ਚਾੜਨੀਆਂ, ਦਾਜ ਦਾ ਦਿਖਾਵਾ ਨਹੀਂ ਕਰਨਾ। ਮਿਲਣੀਆਂ ਆਦਿ ਤੋਂ ਬੱਚਿਆ ਜਾਵੇ। ਗੰਦੇ ਮੰਦੇ ਗੀਤ ਨਾ ਗਾਏ ਜਾਣ। ਸ਼ਬਦ ਕੀਰਤਨ ਦੀ ਪ੍ਰੇਰਨਾ ਕੀਤੀ। ਇਸ ਮੌਕਿਆਂ ਤੇ ਛੀ ਅਨੰਦ ਕਾਰਜ ਹੋਏ। ਸਮੁੰਦ ਸਿੰਘ ਦੀ ਪੋਤਰੀ ਤੇ ਪੁਤਰੀ ਦਾ ਅਨੰਦ ਹੋਇਆ ਆਪੋ ਵਿਚ ਭਰਾਤਰੀ ਭਾਵ ਵਧਾਉਣ ਹਿਤ ਤਰਖਾਣ ਦੀ ਲੜਕੀ ਦਾ ਅਰੋੜਿਆਂ ਦੇ ਮੁੰਡੇ ਨਾਲ ਅਨੰਦ ਕੀਤਾ। ਦੂਰੋਂ ਦੂਰੋਂ ਲੋਕੀਂ ਵੇਖਣ ਆਏ। ਮਗਰ ਰਸਮਾਂ ਦੇ ਦੇਵਤਾ ਬ੍ਰਾਹਮਣਾਂ ਨੂੰ ਇਹ ਰਿਵਾਜ ਉੱਕਾ ਨਾ ਚੰਗਾ ਲੱਗਾ, ਆਪਣੀ ਰੋਟੀ ਖੁਹੀਂਦੀ ਜਾਣ ਉਨ੍ਹਾਂ ਥਾਣੇ ਰਿਪੋਰਟ ਚਾ ਕੀਤੀ ਤੇ ਸਤਿਗੁਰਾਂ ਨੂੰ ਥਾਣਿਉਂ ਥਾਣਾ ਸ੍ਰੀ ਭੈਣੀ ਸਾਹਿਬ ਪੁਲਿਸ ਦੀ ਨਿਗਰਾਨੀ ਹੇਠ ਲਿਆਂਦਾ ਗਿਆ। ਆਪ ਜੀ ਨੂੰ 28 ਦਿਨ ਲਗਾਤਾਰ ਡੀ.ਸੀ. ਦੀ ਕਚਹਿਰੀ ਵਿਚ ਲੁਧਿਆਣੇ ਪੇਸ਼ ਹੋਣਾ ਪਿਆ। ਇਸਤੋਂ ਪਹਿਲਾਂ ਵੀ ਕੁਝ ਰਿਪੋਰਟਾਂ ਸਰਕਾਰ ਨੂੰ ਮਿਲੀਆਂ ਹੋਈਆਂ ਸਨ। ਵਿਆਹ ਦੇ ਸੰਬੰਧ ਵਿਚ ਤਾਂ ਗੱਲ-ਬਾਤ ਅੱਗੇ ਨਾ ਚੱਲੀ, ਮਗਰ ਗੁਰੂ ਜੀ ਨੂੰ ਸ੍ਰੀ ਭੈਣੀ ਸਾਹਿਬ ਵਿਚ ਨਜ਼ਰਬੰਦ ਕਰ ਦਿੱਤਾ ਗਿਆ।

ਸਤਿਗੁਰੂ ਜੀ ਨੇ ਪੰਜ ਸੂਬੇ ਥਾਪੇ। ਉਹ ਪ੍ਰਚਾਰ ਕਰਨ ਲੱਗ ਪਏ, ਉਹ ਵੀ ਨਜ਼ਰਬੰਦ ਕੀਤੇ ਗਏ। ਸਤਿਗੁਰਾਂ ਪੰਜ ਹੋਰ ਬਣਾਏ, ਉਹ ਵੀ ਨਜ਼ਰਬੰਦ ਕਰ ਦਿੱਤੇ ਗਏ। ਇਸ ਤਰ੍ਹਾਂ ਸੂਬਿਆਂ ਦੀ ਗਿਣਤੀ 22 ਤਕ ਪੁੱਜ ਗਈ। ਅੰਬਾਲੇ ਦੇ ਕਮਿਸ਼ਨਰ ਪੁਛਿਆ, 'ਬਾਬਾ ਸਾਹਿਬ! ਹੁਣ ਤੁਸੀਂ ਕੀ ਕਰੋਗੇ?' ਸਤਿਗੁਰੂ ਜੀ ਨਿਰਭੈ ਹੋ ਕਿਹਾ, 'ਜਾ ਓਏ ਬਿਲਿਆ! ਮੈਂ ਘਰ ਘਰ ਰਾਮ ਸਿੰਘ ਕਰ ਦਿਆਂਗਾ। ਇੱਕ ਹਲਵਾਹ ਦੂਜੇ ਨੂੰ ਭਜਨ ਦੱਸੇਗਾ, ਉਹ ਵੀ ਇਤਨਾ ਹੀ ਅਸਰ ਕਰੇਗਾ ਜਿੰਨਾਂ ਮੇਰਾ।' ਦੂਜੀ ਗੱਲ ਸਾਹਿਬ ਨੇ ਪੁੱਛੀ, 'ਬਾਬਾ ਸਾਹਿਬ! ਪਤਾ ਲੱਗਾ ਕਿ ਏਥੇ ਤੋਪਾਂ ਢਲਦੀਆਂ ਹਨ' ਸਤਿਗੁਰੂ ਜੀ ਮੌਜ ਵਿਚ ਉੱਚੀ ਬਾਂਹ ਕਰਕੇ ਮਾਲਾ ਵਿਖਾ ਕਿਹਾ, 'ਇਹ ਮੇਰੀ ਤੋਪ ਹੈ। ਇਸ ਵਿਚ 108 ਗੋਲੇ ਪੈਂਦੇ ਹਨ। ਦੂਜੀਆਂ ਤੋਪਾਂ ਦੇ ਨਿਸ਼ਾਨੇ ਚੁੱਕ ਸਕਦੇ ਹਨ, ਮਗਰ ਇਸਦਾ ਨਿਸ਼ਾਨਾ ਬੇ-ਖਤਾ ਹੈ।'

## ਮਾਈਆਂ ਨੂੰ ਅੰਮ੍ਰਿਤ

ਗੁਰੂ ਗੋਬਿੰਦ ਸਿੰਘ ਜੀ ਨੇ ਮਰਦਾਂ ਨੂੰ ਅੰਮ੍ਰਿਤ ਛਕਾ ਸੂਰਬੀਰ ਦੇਵਤੇ ਬਣਾ ਦਿੱਤਾ, ਮਗਰ ਅਜੇ ਤਕ ਮਾਈਆਂ ਇਸ ਦਾਤ ਤੋਂ ਵਾਂਝੀਆਂ ਸਨ। ਸਤਿਗੁਰੂ ਜੀ ਤੁਠ ਪਏ ਅਤੇ ਬਿਕ੍ਰਮੀ ਸੰਮਤ 1920 ਜੇਠ ਦੀ ਪੁੰਨਿਆ ਵਾਲੇ ਦਿਨ, ਪਿੰਡ ਸਿਆੜ ਜ਼ਿਲ੍ਹਾ ਲੁਧਿਆਣਾ ਵਿਚ ਅਬਲਾਵਾਂ ਨੂੰ ਅੰਮ੍ਰਿਤ ਬਖਸ਼ ਕੇ ਸ਼ੇਰਨੀਆਂ ਬਣਾ ਦਿੱਤਾ ਅਤੇ ਇਹ ਹੁਕਮ ਦਿੱਤਾ, 'ਸਣਕੇਸੀ ਇਸ਼ਨਾਨ ਕਰੋ, ਗੁੱਤਾਂ ਨਾ ਬਣਾਓ, ਗਹਿਣਿਆਂ ਦੀ ਵਰਤੋਂ ਬੰਦ ਕਰੋ, ਸੁੱਚ ਸੋਧ ਰੱਖੋ, ਚਿੱਟੇ ਬਸਤਰ ਪਾਇਆ ਕਰੋ, ਸਾਦਾ ਰਹੋ ਅਤੇ ਹਰ ਹਾਰਾਂ ਸ਼ਿੰਗਾਰਾਂ ਤੋਂ ਬਚੋ।' ਸਭ ਤੋਂ ਪਹਿਲਾਂ ਮਾਤਾ ਖੇਮ ਕੌਰ, ਸਿਆੜ ਤੇ ਕਿਰਪਾ ਹੋਈ। ਇਸ ਦੇ ਨਾਲ ਹੀ ਕਰਮ ਕੌਰ ਗੁਜਰਵਾਲ, ਧਰਮ ਕੌਰ ਰੁੜਕਾ ਅਤੇ ਬਿਸ਼ਨ ਕੌਰ ਵੀ ਜਹਾਜ਼ੇ ਚੜੀਆਂ। ਫੇਰ ਘਰ ਘਰ ਮਾਈਆਂ ਬੀਬੀਆਂ ਤਿਆਰ-ਬਰ-ਤਿਆਰ ਹੋ ਗਈਆਂ। ਬੀਬੀ ਹੁਕਮੀ ਨੂੰ ਹਰ ਤਰ੍ਹਾਂ ਯੋਗ ਜਾਣ, ਇਸਤ੍ਰੀਆਂ ਵਿਚ ਪ੍ਰਚਾਰ ਹਿਤ ਸੂਬਾ ਥਾਪ ਦਿੱਤਾ।

# ਰਹਿਤ ਨਾਮਾ

## ਪਾਤਸ਼ਾਹੀ ੧੨

### ॥੧ੴ ਸਤਿਗੁਰ ਪ੍ਰਸਾਦਿ॥

ਲਿਖਤੁਮ ਰਾਮ ਸਿੰਘ, ਹੋਰ ਸਮੂਹ ਖਾਲਸਾ ਜੀ ਭੈਣੀ ਦਾ ਸਮੂਹ ਖਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਵਾਨ ਕਰਨੀ ਜੀ।

ਹੋ ਰਹਿਤ ਨਾਮਾ ਸਮੂਹ ਸੰਗਤ ਦੇ ਵਾਸਤੇ ਲਿਖਿਆ ਭੈਣੀ ਤੇ। ਪਿਛਲੀ ਰਾਤ ਉੱਠਕੇ ਜੰਗਲ ਜਾਣਾ, ਦਾਤਨ ਕਰਨੀ, ਫਿਰ ਇਸ਼ਨਾਨ ਕਰਨਾ। ਬਾਣੀ ਪੜ੍ਹਨੀ ਜੇ ਨਾ ਕੰਠ ਹੋਵੇ ਤਾਂ ਕੰਠ ਕਰ ਲੈਣੀ ਮਾਈ ਬੀਬੀ ਸਰਬਨੇ ਜਪੁ ਜਾਪੁ ਦੁਹਾ ਦੇ ਹਜ਼ਾਰੇ ਕੰਠ ਕਰਨੇ। ਰਹਿਰਾਸ ਆਰਤੀ ਸੋਹਿਲਾ ਇਤਨੀ ਤਾਂ ਜ਼ਰੂਰ ਹੀ ਕੰਠ ਕਰਨੀ, ਸੀਲ ਸੰਤੋਖ ਸਭ ਨੇ ਰਖਨਾ। ਭਜਨ ਅੱਠੇ ਪਹਿਰ ਕਰਨਾ ਗੁਰੂ ਸੱਚੇ ਦਾ, ਹੋਰ ਪਰਾਈ ਧੀ ਭੈਣ ਆਪਣੀ ਜਾਨਣੀ, ਪਰਾਇਆ ਹਕੁ ਗੁਰੂ ਜੀ ਨੇ ਅੱਗੇ ਹੀ ਲਿਖ ਛੱਡਿਆ ਹੈ। ਹਕੁ ਪਰਾਇਆ ਨਾਨਕਾ ਉਸ ਸੁਅਰ ਉਸ ਗਏ ਜੋ ਕੋਈ ਭਜਨ ਪੁੱਛਕੇ ਨਾ ਕਰੂਗਾ ਉਸਦਾ ਮੂੰਹ ਦੁਹੀ ਜਹਾਨੀਂ ਕਾਲਾ ਹੋਊਗਾ, ਹੋਰ ਜੀ ਕਿਸੇ ਨੇ ਮੰਦਾ ਫਿੱਕਾ ਨਹੀਂ ਬੋਲਨਾ। ਖਿਮਾ ਕਰਨੀ ਬੋਲ ਕੁਬੋਲ ਸਹਿ ਜਾਣਾ ਸਭਦਾ। ਜੋ ਕੋਈ ਮਾਰੇ ਕੁਝ ਤਾਂ ਭੀ ਖਿਮਾ ਕਰਨੀ, ਤੁਸਾਂ ਦਾ ਰੱਛਕ ਗੁਰੂ ਹੈ। ਹਰਿ ਵਕਤ ਤੁਸੀਂ ਬਹੁਤ ਆਪਣੀ ਭਲਾਈ ਛਪਾਉਣ ਦੀ ਕਰਨੀ ਹਰਿ ਵਕਤ ਦੁਵਾਨ ਲਾਉਣਾ, ਹਰਿ ਦਿਨ ਸ਼ਬਦ ਕੀਰਤਨ ਕਰਨਾ ਜੇਕਰ ਜਗ ਕਰਨਾ ਹੋਵੇ ਤਾਂ ਚੌਕਾ ਦੇਣਾ। ਭਾਂਡੇ ਕੋਰੇ ਲਿਆਉਣੇ ਚੌਕੇ ਵਿਚ ਚਰਨ ਧੋਇਕੇ ਬੜਨਾਂ, ਅਰ ਹੋਮ ਵੀ ਕਰਨਾ, ਪਹਿਲੇ ਚੌਕਾ ਦੇਣਾ ਹੋਮ ਦੀ ਜਗਾ, ਲਕੜੀ ਹੋਮ ਬਿਚ ਪਲਾਹ ਦੀ ਪਾਉਣੀ ਜਾ ਤੇ ਬੇਰੀ ਪਾਉਣੀ, ਫੂਕ ਨਹੀਂ ਮਾਰਨੀ, ਹੋਮ ਵਿਚ ਪੋਥੀਆਂ ਉੱਤੋਂ ਬਾਣੀ ਪੜ੍ਹਨੀ ਚਉਪਈ, ਜਪੁ ਜਾਪੁ ਚੰਡੀ ਚਰਿਤ੍ਰ ਅਕਾਲ ਉਸਤਤ *ਚੰਡੀ ਦੀ ਵਾਰ ਤੇ ਉਗ੍ਰਦੰਤੀ ਛੇਵਾਂ ਆਦਮੀ **1 ਅਹੂਤੀਆਂ ਪਾਵੇ ਸਤਵਾਂ 2 ਮਗਰੋਂ ਨਾਲ ਹੀ

---

* ਏਹ ਬਾਣੀਆਂ ਹਵਨ ਵਿਚ ਪੜ੍ਹਨ ਦਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਹੁਕਮ ਦਿੱਤਾ ਹੈ।

** (1) (2) ਦੋਵੇਂ ਭਜਨ ਕਰਨ।

ਜੀ ਦਾ ਛਿੱਟਾ ਦੇਵੇ ਥੋੜਾ ਥੋੜਾ। ਜੇ ਕੋਈ ਮੰਦਾ ਕਰਮੁਕਰੇ ਜਾਰੀ ਚੋਰੀ ਤਾਂ ਕਿਸੇ ਹੀ ਥਾਂ ਦੁਵਾਨੁ ਵਿਚ ਨਹੀਂ ਵੜਨ ਦੇਣਾ। ਜੇਕਰ ਜੌਰਾਵਰ ਹੋਵੇ ਤਾਂ ਸਭਨਾਂ ਨੇ ਇਹ ਅਰਦਾਸ ਕਰਨੀ ਜੀ ਏਹ ਆਦਮੀ ਏਥੇ ਆਉਣ ਜੋਗ ਈ ਨਾ ਰਹੇ। ਹੋਰ ਜੀ ਮੇਰੀ ਮਤ ਬਹੁਤ ਥੋੜ੍ਹੀ ਹੈ ਤੁਸੀਂ ਆਪ ਹੀ ਸਭ ਕੁਝ ਸਮਝ ਲੈਣਾ ਜੀ। ਹੋਰ ਜੀ ਸਭ ਨੇ ਹੱਥ ਜੋੜਨੇ ਪਰਮੇਸ਼ਰ ਅੱਗੇ, ਜੋ ਹੇ ਮਹਾਰਾਜ! ਸਾਡਾ ਧਰਮੁ ਬਨਿਆ ਰਹੇ ਜੀ, ਹੋਰ ਕੱਛਾਂ ਰਖਣੀਆਂ, ਪਉਚਾ ਪਾਕੇ ਪਉਚਾ ਲਹੁਣਾ ਹੋਰ ਜੀ ਕਿਸੇ ਦਾ ਮੰਦਾ ਕਰਮ ਛੁਪਾਉਣਾ ਨਹੀਂ ਕਿਸੇ ਨੇ ਹੋਰ ਕਿਸੇ ਨੇ ਧੀ ਭੈਣ ਦਾ ਪੈਸਾ ਨਹੀਂ ਲੈਣਾ, ਵਟਾ ਨਹੀਂ ਕਰਨਾ, ਸਦਾ ਗੁਰੂ ਗੁਰੂ ਜਪਦੇ ਰਹਿਣਾ। ਦਾਰੂ, ਮਾਸ ਨਹੀਂ ਖਾਣਾ ਪੀਣਾ, ਖ਼ੌਫ਼ ਰਖਣਾ ਗੁਰੂ ਦਾ ਹਰ ਦਮ।

## ਸਤਿਆ ਗ੍ਰਹਿ

ਸੰਮਤ 1922 ਆ ਗਿਆ। ਸਤਿਗੁਰੂ ਜੀ ਤੇ ਅਜੇ ਪਾਬੰਦੀਆਂ ਸਨ, ਮਗਰ ਸਤਿਗੁਰਾਂ ਨੇ ਅਨੰਦਪੁਰ ਦੇ ਹੋਲੇ ਤੇ ਜਾਣ ਦਾ ਐਲਾਨ ਕਰ ਦਿੱਤਾ। ਸੰਗਤਾਂ ਅੰਦਰ ਖ਼ੁਸ਼ੀ ਦਾ ਹੜ ਆ ਗਿਆ, ਤਿਆਰੀਆਂ ਸ਼ੁਰੂ ਹੋ ਗਈਆਂ ਉਧਰ ਸਰਕਾਰ ਨੇ ਵੀ ਪ੍ਰਬੰਧ ਪੱਕੇ ਕਰਨੇ ਸ਼ੁਰੂ ਕਰ ਦਿੱਤੇ। ਸਤਿਗੁਰੂ ਜੀ ਸੂਬਿਆਂ ਸਮੇਤ ਘੋੜਿਆਂ ਤੇ ਸਵਾਰ ਸਨ। ਮੰਜ਼ਲੋ ਮੰਜ਼ਲੀ ਕੀਰਤਪੁਰ ਪੁੱਜ ਗਏ, ਇੱਥੇ ਪੜਾ ਕੀਤਾ, ਦੀਵਾਨ ਸੱਜ ਗਿਆ, ਤਿਲ ਧਰਨ ਨੂੰ ਥਾਂ ਨਾ ਰਹੀ। ਮਸਤਾਨਿਆਂ ਰੌਣਕਾਂ ਲਾ ਦਿੱਤੀਆਂ, ਗ਼ਰੀਬ ਨਿਵਾਜ਼ ਜੀ ਆਪ ਉਪਦੇਸ਼ ਦਿੱਤਾ, 'ਭਾਈ ਭਜਨ ਬਾਣੀ ਕਰੋ' ਇੱਕ ਸਿੰਘ ਉੱਠਿਆ ਤੇ ਬਚਨ ਕੀਤਾ, 'ਮੈਨੂੰ ਨਾਮ ਦੀ ਦਾਤ ਬਖਸ਼ੋ' ਭਾਈ ਮਾਸ, ਸ਼ਰਾਬ, ਚੋਰੀ ਜਾਰੀ ਛੱਡਣ ਦਾ ਪ੍ਰਣ ਕਰੋ।'

'ਗ਼ਰੀਬ ਨਿਵਾਜ਼! ਮੇਰੇ ਘਰ ਤਾਂ 600 ਦੀ ਚੋਰੀ ਦੀ ਘੋੜੀ ਬਧੀ ਹੋਈ ਹੈ' 'ਪਹਿਲਾਂ ਘੋੜੀ ਵਾਲਿਆਂ ਦੀ ਘੋੜੀ ਵਾਪਸ ਕਰੋ' 'ਸਤਿ ਬਚਨ ਜੀ' ਕਹਿ ਕੇ ਸਿੰਘ ਵਾਪਸ ਘਰ ਮੁੜਿਆ ਘੋੜੀ ਘੋੜੀ ਵਾਲਿਆਂ ਨੂੰ ਮੋੜਨ ਗਿਆ, ਚਰਨੀਂ ਹੱਥ ਲਾਇਆ ਮਾਫ਼ੀ ਮੰਗੀ ਤੇ ਫੇਰ ਆ ਹਾਜ਼ਰ ਹੋਇਆ। ਸਤਿਗੁਰਾਂ ਨਾਮ ਦੇ ਜਹਾਜ਼ ਦਾ ਟਿਕਟ ਬਖਸ਼ ਦਿੱਤਾ।

ਅਗਲੇ ਦਿਨ ਸੰਗਤਾਂ ਦਾ ਠਾਠਾਂ ਮਾਰਦਾ ਸਮੁੰਦਰ ਅੱਗੇ ਵਧਿਆ। ਅੱਗੇ ਸਰਕਾਰੀ ਕੈਂਪ ਸਨ, ਸੰਗਤਾਂ ਸ਼ਬਦ ਕੀਰਤਨ ਕਰਦੀਆਂ ਜਾ ਰਹੀਆਂ ਸਨ। ਜਿਸ ਵੇਲੇ ਕੈਂਪ ਦੇ ਲਾਗੇ ਪੁੱਜੇ ਤਾਂ ਸਤਿਗੁਰੂ ਜੀ ਨੇ ਉੱਚੀ ਸਾਰੀ ਬਾਂਹ ਖੜੀ ਕਰ ਦਿੱਤੀ। ਬਾਂਹ ਉੱਚੀ ਹੋਈ ਹੀ ਸੀ, ਇੱਕ ਦਮ ਹਜ਼ਾਰਾਂ ਕਦਮ ਰੁੱਕ ਗਏ। ਅਫ਼ਸਰ ਬੜੇ ਪ੍ਰਭਾਵਤ ਹੋਏ, ਪਿਛਲੇ ਪਹਿਰ ਮਿਸਟਰ ਮੈਕ ਸਤਿਗੁਰਾਂ

ਦੇ ਡੇਰੇ ਆਇਆ ਅਤੇ ਬੜੇ ਅਦਬ ਨਾਲ ਗੱਲ-ਬਾਤ ਕੀਤੀ। ਸਤਿਗੁਰ ਜੀ ਸਪੱਸ਼ਟ ਕੀਤਾ ਕਿ ਸਾਡਾ ਭਾਵ ਕੇਵਲ ਗੁਰੂ ਅਸਥਾਨ ਦੇ ਦਰਸ਼ਨ ਦਾ ਹੈ, ਇਹ ਪੁਜਾਰੀ ਲੋਕ ਖਾਰ ਖਾਂਦੇ ਹਨ।

ਅਗਲੇ ਦਿਨ ਸਤਿਗੁਰੂ ਜੀ ਗੁਰ-ਅਸਥਾਨ ਦੇ ਦਰਸ਼ਨਾਂ ਨੂੰ ਗਏ। ਸ਼ਬਦਾਂ ਦੀ ਖ਼ੂਬ ਘਨਘੋਰ ਉੱਠੀ, ਉਸ ਤੋਂ ਉਪਰੰਤ ਥਾਂ ਥਾਂ ਦੀਵਾਨ ਲੱਗੇ। ਮੇਲਾ ਬੜਾ ਆਰਾਮ ਤੇ ਸ਼ਾਂਤੀ ਨਾਲ ਗੁਜ਼ਰਿਆ, ਕੋਈ ਵਿਘਨ ਨਾ ਪਿਆ। ਇਸ ਮੇਲੇ ਦੀਆਂ ਰਿਪੋਰਟਾਂ ਸਰਕਾਰ ਨੂੰ ਭੇਜੀਆਂ ਗਈਆਂ, ਜਿੱਥੇ ਸਤਿਗੁਰੂ ਜੀ ਦੇ ਉੱਚੇ ਆਚਰਨ ਤੇ ਸੁੱਚੇ ਪ੍ਰਚਾਰ ਦਾ ਜ਼ਿਕਰ ਕੀਤਾ, ਉੱਥੇ ਸਰਕਾਰ ਨੂੰ ਖ਼ਬਰਦਾਰ ਰਹਿਣ ਵਾਸਤੇ ਵੀ ਸੁਝਾਉ ਦਿੱਤੇ ਗਏ।

## ਗ਼ੁਲਾਮਾਂ ਦਾ ਫ਼ਤਵਾ

ਸਤਿਗੁਰੂ ਜੀ ਦੇ ਪਵਿੱਤਰ ਉਪਦੇਸ਼ ਥਾਂ ਥਾਂ ਪਸਰ ਰਹੇ ਸਨ। ਪਿੰਡ ਪਿੰਡ ਤੇ ਘਰ ਘਰ ਸ਼ਬਦਾਂ ਦੀਆਂ ਘਨਘੋਰਾਂ ਉੱਠਣ ਲੱਗ ਪਈਆਂ। ਆਜ਼ਾਦੀ ਦੇ ਗੀਤ ਗਾਏ ਜਾਣ ਲੱਗ ਪਏ, ਬਦੇਸ਼ੀ ਸਰਕਾਰ ਨੂੰ ਪਿੱਸੂ ਪੈਣ ਲੱਗ ਪਏ ਉਸ ਨੇ ਇਨ੍ਹਾਂ ਧਰਮੀ ਦੇਸ਼ ਭਗਤਾਂ ਵਿਰੁੱਧ ਗੋਂਦਾ ਗੁੰਦਣੀਆਂ ਸ਼ੁਰੂ ਕਰ ਦਿੱਤੀਆਂ। ਰਾਜਿਆਂ, ਜਾਗੀਰਦਾਰਾਂ, ਮਹੰਤਾਂ ਅਤੇ ਪੁਜਾਰੀਆਂ ਨੂੰ ਹੱਥ ਠੋਕਾ ਬਣਾ ਇਨ੍ਹਾਂ ਦੇ ਖ਼ਿਲਾਫ਼ ਲੜਨ ਲਈ ਵਿਉਂਤਾਂ ਬਣਾ ਲਈਆਂ।

ਸ੍ਰੀ ਅੰਮ੍ਰਿਤਸਰ ਦੀ ਦੀਵਾਲੀ ਆ ਗਈ। ਸਤਿਗੁਰੂ ਸੰਗਤਾਂ ਸਮੇਤ ਦਰਸ਼ਨਾਂ ਨੂੰ ਗਏ, ਢੋਲਕੀ ਛੈਣਿਆਂ ਨੇ ਹਰਿਮੰਦਰ ਸਾਹਿਬ ਤੇ ਆਲੇ ਦੁਆਲੇ ਦੀਆਂ ਇਮਾਰਤਾਂ ਨੂੰ ਗੂੰਜਾ ਦਿੱਤਾ। ਅਕਾਲ ਤਖ਼ਤ ਦੇ ਪੁਜਾਰੀਆਂ ਨੂੰ ਅੰਗਰੇਜ਼ ਦੀ ਵਫ਼ਾਦਾਰੀ ਨਾਲ ਝੋਲੀ ਚੁੱਕਣ ਦਾ ਮੌਕਿਆ ਮਿਲ ਗਿਆ। ਜਦ ਸਤਿਗੁਰੂ ਜੀ ਅਕਾਲ ਤਖ਼ਤ ਕੋਲ ਪੁੱਜੇ ਤਾਂ ਪੁਜਾਰੀਆਂ ਨੇ ਝਗੜਾ ਮੁੱਲ ਲੈ ਲਿਆ, ਉਨ੍ਹਾਂ ਕਿਹਾ 'ਤੁਸੀਂ ਕਲਾਮ ਪੜ੍ਹਦੇ ਹੋ! ਤੁਹਾਡੇ ਸਿੱਖਾਂ ਦੀਆਂ ਪੱਗਾਂ ਲਹਿ ਜਾਂਦੀਆਂ ਹਨ। ਤੁਹਾਨੂੰ ਕੂਕੇ ਗੁਰੂ ਮੰਨਦੇ ਹਨ, ਤੁਸੀਂ ਤਖ਼ਤਾਂ ਤੇ ਚੜ੍ਹਨ ਦੇ ਹਕਦਾਰ ਨਹੀਂ, ਤੁਹਾਡੀ ਅਰਦਾਸ ਨਹੀਂ ਹੋ ਸਕਦੀ' ਸਤਿਗੁਰੂ ਜੀ ਦੂਰ ਦਰਸ਼ੀ ਸਨ, ਉਨ੍ਹਾਂ ਨੂੰ ਝੂਠਿਆਂ ਕਰਨ ਹਿਤ ਨੀਲਾ ਵੀ ਸੀਸ ਤੇ ਸਜਾ ਲਿਆ ਮਗਰ ਉਹ ਆਪਣੀ ਪਹਿਲੀ ਸੁਰ ਵਿਚ ਬੋਲਦੇ ਰਹੇ। ਸਤਿਗੁਰੂ ਜੀ ਨੇ ਆਪ ਹੀ ਅਰਦਾਸ ਕਰ ਦਿੱਤੀ ਅਤੇ ਨੀਲੀ ਦਸਤਾਰ ਵੀ ਪਾੜ ਦਿੱਤੀ, ਉਨ੍ਹਾਂ ਇਹ ਵੀ ਬਚਨ ਕੀਤਾ ਕਿ ਮੇਰਾ ਸਿੱਖ ਇਸ ਲਕੀਰ ਤੋਂ ਅੱਗੇ ਨਾ ਜਾਵੇ। ਇਹ ਬਚਨ ਕਹਿ, ਹਰਿਮੰਦਰ ਸਾਹਿਬ ਦੇ ਦਰਸ਼ਨ ਕਰ, ਡੇਰੇ ਆ ਗਏ। ਉਧਰ ਪੁਜਾਰੀਆਂ ਨੇ ਸਭ ਗੁਰਦੁਆਰਿਆਂ ਨੂੰ ਚਿੱਠੀਆਂ ਭੇਜ ਦਿੱਤੀਆਂ, ਕਿ ਕੂਕੇ ਸਿੱਖ ਨਹੀਂ, ਇਹ ਤਨਖਾਹੀਏ ਹਨ, ਇਨ੍ਹਾਂ ਨੂੰ ਗੁਰਦੁਆਰੀਂ ਚੜ੍ਹਨ ਨਾ ਦਿੱਤਾ ਜਾਵੇ।

# ਦੂਜੇ ਪਾਸੇ ਦੇ ਪਾਪ ਝਾੜੋ

ਸ: ਹੀਰਾ ਸਿੰਘ ਤੇ ਪਹਿਲੇ ਦਿਨ ਤੋਂ ਹੀ ਐਸੀ ਮਿਹਰ ਹੋਈ ਤੇ ਅਜੇਹਾ ਰੰਗ ਚੜ੍ਹਿਆ ਕਿ ਦਿਨੋ ਦਿਨ ਦੂਣਾ ਚੌਣਾ ਹੋ ਨਿਖਰਿਆ। ਕੰਮ-ਕਾਜ ਨੂੰ ਤਲਾਂਜਲੀ ਦੇ ਦਿੱਤੀ ਤੇ ਭਜਨ ਬਾਣੀ ਵਿਚ ਲੀਨ ਹੋ ਗਏ, ਹੌਲੀ ਹੌਲੀ ਇਨ੍ਹਾਂ ਦਾ ਜਥਾ ਕਾਫ਼ੀ ਭਾਰਾ ਹੋ ਗਿਆ।

ਇੱਕ ਵੇਰ ਸਤਿਗੁਰੂ ਜੀ ਮਾਲਵੇ ਦੀ ਧਰਤੀ ਨੂੰ ਤਾਰ ਰਹੇ ਸਨ। ਸੂਬੇ ਅਤੇ ਬੇਅੰਤ ਸੰਗਤਾਂ ਨਾਲ ਸਨ। ਮਾਈਆਂ ਦਾ ਵੀ ਤਕੜਾ ਜਥਾ ਸੀ, ਸੰਗਤਾਂ ਨੰਗਲ ਨੂੰ ਜਾ ਰਹੀਆਂ ਸਨ, ਗੋਪਾਲ ਸਿੰਘ ਦੇ ਮੂੰਹੋਂ ਕੁਝ ਅਜੇਹੇ ਸ਼ਬਦ ਨਿਕਲੇ ਕਿ ਮਸਤਾਨਿਆਂ ਨੂੰ ਬੀਰ ਰਸ ਚੜ ਗਿਆ। ਉਨ੍ਹਾਂ ਉਸ ਨੂੰ ਖਾਲਸਿਆਂ ਵਾਲਾ ਚਾਹਟਾ ਛਕਾਇਆ। ਸਾਰੇ ਸੂਬਿਆਂ ਰਲਕੇ ਸਤਿਗੁਰਾਂ ਪਾਸ ਬੇਨਤੀ ਕੀਤੀ, ਸਤਿਗੁਰੂ ਜੀ ਉਸੇ ਵੇਲੇ ਉਠ ਬੈਠੇ। ਇੱਕ ਤਗੜਾ ਸੋਟਾ ਮੰਗਵਾਇਆ। ਉਸਨੂੰ ਧਰਤੀ ਤੇ ਮਾਰਕੇ ਵੇਖਿਆ ਉਹ ਟੁੱਟ ਗਿਆ, ਇੱਕ ਹੋਰ ਮੰਗਵਾਇਆ, ਉਸਨੂੰ ਵੀ ਤਿੰਨ ਵਾਰੀ ਧਰਤੀ ਤੇ ਮਾਰਿਆ, ਉਸਨੂੰ ਪੁਖਤਾ ਜਾਣ ਹੱਥ ਵਿਚ ਲੈ ਮਸਤਾਨਿਆਂ ਵਲ ਟੁਰ ਪਏ। ਮਸਤਾਨੇ ਬਾਹਰ ਢਾਬ ਤੇ ਬੈਠੇ ਸ਼ਬਦ ਪੜ੍ਹ ਰਹੇ ਸਨ। ਜਦ ਮਸਤਾਨਿਆਂ ਨੂੰ ਪਤਾ ਲੱਗਾ ਕਿ ਸਤਿਗੁਰੂ ਜੀ ਆ ਰਹੇ ਹਨ, ਤਾਂ ਚਿਹਰਿਆਂ ਤੇ ਲਾਲੀਆਂ ਭੱਖਣ ਲੱਗ ਪਈਆਂ। ਝੁੰਮਰਾ ਪਾਣੀਆਂ ਸ਼ੁਰੂ ਕਰ ਦਿੱਤੀਆਂ।

ਸਤਿਗੁਰੂ ਜੀ ਮਸਤਾਨਿਆਂ ਦੇ ਕੋਲ ਗਏ, ਉਨ੍ਹਾਂ ਜੈਕਾਰੇ ਗਜਾਏ ਤੇ ਅੱਗੋਂ ਉਠ ਖਲੋਤੇ, ਸਤਿਗੁਰੂ ਰੋਹ ਵਿਚ ਬਚਨ ਕੀਤਾ 'ਸਾਰੇ ਕਤਾਰ ਵਿਚ ਹੋ ਜਾਓ' ਉਹ ਹੁਕਮ ਮੰਨ ਇਕ ਕਤਾਰ ਵਿਚ ਹੋ ਗਏ, ਗਰਦਨਾਂ ਨੀਵੀਆਂ ਕਰ ਲਈਆਂ। ਸਤਿਗੁਰੂ ਜੀ ਡਾਂਗ ਨਾਲ ਪਾਸੇ ਸੇਕਣੇ ਸ਼ੁਰੂ ਕੀਤੇ। ਮਸਤਾਨੇ ਜੈਕਾਰ ਛੱਡ ਰਹੇ ਸਨ ਸਤਿਗੁਰੂ ਜੀ ਮਾਰਦੇ ਮਾਰਦੇ ਅਖ਼ੀਰ ਤਕ ਪੁੱਜ ਗਏ। ਮਸਤਾਨਿਆਂ ਸੀ ਨਹੀਂ ਕੀਤੀ, ਮਗਰ ਜਿਉਂ ਜਿਉਂ ਪੈਣ ਚੇਹਰਿਆਂ ਤੇ ਲਾਲੀਆਂ ਚੜਦੀਆਂ ਜਾਣ। ਜਦ ਸਾਰੇ ਮਸਤਾਨੇ ਭੁਗਤ ਗਏ ਤਾਂ ਮਸਤਾਨਿਆਂ ਬੜੀ ਨਿੰਮ੍ਰਤਾ ਨਾਲ ਬੇਨਤੀ ਕੀਤੀ, 'ਦੀਨ ਦਿਆਲ ਆਪ ਨੇ ਬੜੀ ਕਿਰਪਾ ਕੀਤੀ ਹੈ। ਇੱਕ ਪਾਸੇ ਦੇ ਪਾਪ ਲਹਿ ਗਏ ਹਨ, ਹੁਣ ਦੂਜੇ ਪਾਸੇ ਦੇ ਪਾਪਾਂ ਨੂੰ ਲਾਹਣ ਦੀ ਮੇਹਰ ਕਰੋ।' ਇਹ ਦ੍ਰਿਸ਼ ਤਕ ਦਰਸ਼ਕਾਂ ਦੀਆਂ ਅੱਖਾਂ ਸਜਲ ਹੋ ਰਹੀਆਂ ਸਨ। ਜਾਂਦੀ ਵਾਰੀ ਹਜ਼ੂਰ ਨੇ ਬਚਨ ਕੀਤਾ 'ਇਨ੍ਹਾਂ ਨੂੰ ਕੋਈ ਅੰਨ-ਜਲ ਨਾ ਛਕਾਵੇ।

ਸਤਿਗੁਰੂ ਜੀ ਇਤਨਾ ਕਹਿ ਚਲੇ ਗਏ, ਮਗਰ ਮਸਤ-ਮਸਤ ਸਨ ਉਹ ਵੀ ਜੇ ਭੁੱਖ ਦੇਹ ਤਾਂ ਇਤਹੀ ਰਾਜਾਂ-ਵਾਲੀ ਗੱਲ ਸੀ, ਸਾਰੇ ਸ਼ੁਕਰ ਵਿਚ ਸਨ, ਉਹ ਪ੍ਰਸ਼ਾਦਾ ਵੀ ਨਹੀਂ ਸਨ ਛੱਕਦੇ ਤੇ ਦੂਰ ਵੀ ਨਹੀਂ ਸਨ ਜਾਂਦੇ, ਕੇਵਲ

ਦਰਸ਼ਨਾਂ ਨਾਲ ਭੁੱਖਾਂ ਲਾਉਂਦੇ ਸਨ। ਕੋਈ ਗਿਲਾ ਗੁਜ਼ਾਰੀ ਨਹੀਂ ਸੀ। ਚਾਰ ਦਿਨ ਏਵੇਂ ਬੀਤ ਗਏ।

ਉਧਰ ਸਤਿਗੁਰੂ ਜੀ ਵੀ ਅੰਨ-ਜਲ ਛਕਣਾ ਬੰਦ ਕਰ ਦਿੱਤਾ। ਸਿੰਘ ਪ੍ਰਸ਼ਾਦ ਵਾਸਤੇ ਆ ਆ ਅਰਜ਼ਾਂ ਕਰਨ, ਮਗਰ ਪਾਤਸ਼ਾਹ ਅੱਗੋਂ ਉੱਤਰ ਦੇਣ, 'ਪੱਤੀਆਂ' ਪੈ ਗਈਆਂ ਹਨ। ਅੰਦਰ ਕੁਝ ਨਹੀਂ ਲੰਗਦਾ' ਦੌਰਾ ਨੰਗਲੋਂ ਚੱਲਕੇ ਕੋਟਲੀ ਆ ਗਿਆ, ਇੱਥੇ ਸ: ਗੁਰਦਿਤ ਸਿੰਘ ਜੀ, ਬੜਾ ਗੁਰੂ ਕਾ ਸਿੱਖ, ਉਸਦੇ ਗ੍ਰਿਹਿ ਲੰਗਰ ਹੋਇਆ। ਸੰਗਤਾਂ ਖ਼ੂਬ ਰੱਜ ਰੱਜ ਛੱਕਿਆ ਪਰ ਨਾ ਛੱਕਿਆ, ਮਸਤਾਨਿਆਂ ਤੇ ਨਾ ਮਸਤਾਨਿਆਂ ਦੇ ਸਤਿਗੁਰੂ। ਸਰਦਾਰ ਨੂੰ ਬੜੀ ਘਾਟ ਪਈ। ਉਸ ਜਾ ਅਰਜ਼ ਕੀਤੀ 'ਗ਼ਰੀਬ ਨਿਵਾਜ਼! ਗ਼ਰੀਬ ਦਾ ਦਿਲ ਤਾਂ ਰਾਜ਼ੀ ਹੁੰਦਾ ਹੈ, ਜੇ ਆਪ ਵੀ ਛੱਕੋ ਤੇ ਨਾਲ ਹੀ ਮਸਤਾਨੇ' ਸਤਿਗੁਰੂ ਜੀ ਬਚਨ ਕੀਤਾ, 'ਜਾਓ ਮਸਤਾਨਿਆਂ ਨੂੰ ਛਕਾਓ' ਸਰਦਾਰ ਜੀ ਆਪ ਮਸਤਾਨਿਆਂ ਕੋਲ ਗਏ। ਉਨ੍ਹਾਂ ਕਿਹਾ, 'ਜਦ ਤੱਕ ਸਤਿਗੁਰੂ ਜੀ ਆਪ ਹੁਕਮ ਨਾ ਦੇਣ, ਉਤਨਾ ਸਮਾਂ ਪ੍ਰਸ਼ਾਦ ਨਹੀਂ ਛੱਕਣਾ' ਮਸਤਾਨਿਆਂ ਦਾ ਸਾਥੀ ਆਪ ਨਾਲ ਗਿਆ। ਸਤਿਗੁਰੂ ਜੀ ਪ੍ਰਵਾਨਗੀ ਬਖਸ਼ੀ ਤਦੋਂ ਮਸਤਾਨਿਆਂ ਪ੍ਰਸ਼ਾ ਛੱਕਿਆ। ਜਦ ਮਸਤਾਨੇ ਤ੍ਰਿਪਤ ਹੋ ਗਏ ਤਾਂ ਦੀਨ ਦਿਆਲ ਜੀ ਵੀ ਗਲੇ ਤੋਂ ਪੱਟੀ ਖੋਲ੍ਹੀ ਤੇ ਪ੍ਰਸ਼ਾਦ ਛੱਕਿਆ। ਆਪ ਨੇ ਬਚਨ ਕੀਤਾ। ਮਸਤਾਨੇ ਮੇਰੇ ਦੇਹ ਪ੍ਰਾਣ ਹਨ ਜਿੰਨਾਂ ਚਿਰ ਉਨ੍ਹਾਂ ਪ੍ਰਸ਼ਾਦ ਨਹੀਂ ਛੱਕਿਆ, ਮੇਰੇ ਸੰਘੋਂ ਵੀ ਜਲ ਨਹੀਂ ਲੰਘਿਆ। ਸੋਟੇ ਮਸਤਾਨਿਆਂ ਨੂੰ ਪਏ ਸਨ; ਮਗਰ ਲਾਸਾ ਮੇਰੇ ਸਰੀਰ ਤੇ ਹਨ।

## ਮਾਨਾਂ ਵਾਲੇ ਦਾ ਹੋਲਾ

ਮਾਨਾਂ ਵਾਲਾ ਮਾਨ ਗੋਤ ਦੇ ਸਰਦਾਰਾਂ ਦਾ ਨਗਰ ਹੈ, ਉੱਥੇ ਸ: ਹੀਰਾ ਸਿੰਘ ਜੀ ਸਨ। ਉਨ੍ਹਾਂ ਦੇ ਦਾਦਾ ਜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਇੱਕ ਪੋਥੀ ਬਖਸ਼ੀ ਸੀ ਅਤੇ ਬਚਨ ਕੀਤਾ ਸੀ, ਕਿ ਮੈਂ ਇਹ ਗ੍ਰੰਥ ਬਾਰ੍ਹਵੇਂ ਜਾਮੇ ਵਿਚ ਲਵਾਂਗਾ। ਉਹ ਪੋਥੀ ਚੱਲਦੀ ਚੱਲਦੀ ਸ: ਹੀਰਾ ਸਿੰਘ ਤਕ ਪੁੱਜ ਗਈ ਸੀ। ਜਦ ਸੱਚੇ ਪਾਤਸ਼ਾਹ ਮਾਨਾਂ ਵਾਲੇ ਚਰਨ ਪਾਏ ਤਾਂ ਸਰਦਾਰ ਨੂੰ ਬਚਨ ਕੀਤਾ 'ਹੀਰਾ ਸਿੰਘ! ਲਿਆ ਸਾਡੀ ਇਮਾਨਤ' ਸਰਦਾਰ ਇਹ ਬਚਨ ਸੁਣ ਮਸਤ ਹੋ ਗਿਆ ਅਤੇ ਪੋਥੀ ਲਿਆ ਹਾਜ਼ਰ ਕੀਤੀ। ਮਨ ਵਿਚ ਪੱਕਾ ਵਿਸ਼ਵਾਸ ਹੋ ਗਿਆ ਕਿ ਸਤਿਗੁਰੂ ਰਾਮ ਸਿੰਘ ਜੀ, ਠੀਕ ਕਲਗੀਆਂ ਵਾਲੇ ਪਾਤਸ਼ਾਹ ਦੀ ਜੋਤ ਹਨ ਸਰਦਾਰਾਂ ਹੋਲੇ ਵਾਸਤੇ ਬੇਨਤੀ ਕੀਤੀ, ਜਿਹੜੀ ਪ੍ਰਵਾਨ ਹੋ ਗਈ।

ਸੰਮਤ 1925 ਵਿਚ ਹੋਲਾ ਮਾਨਾਂ ਵਾਲੇ ਹੋਇਆ, ਬੜੀ ਸੰਗਤ ਜੁੜੀ। ਭਾਰੀ ਇਕੱਠ ਹੋਇਆ, ਸੰਗਤਾਂ ਸ਼ਬਦ ਕੀਰਤਨ ਕਰਦਿਆਂ ਆ ਪੁੱਜੀਆਂ।

ਸਤਿਗੁਰੂ ਜੀ ਦਾ ਬੜਾ ਭਾਰੀ ਜਲੂਸ ਨਿਕਲਿਆ। ਗਿਆਨੀ ਸਿੰਘ ਦੇ ਘੋੜੇ ਦੀ ਫੇਟ ਨਾਲ ਇੱਕ ਗ਼ਰੀਬ ਕੁਮ੍ਹਾਰੀ ਦਾ ਬੱਚਾ ਮਰ ਗਿਆ। ਦੂਤੀਆਂ ਦੇ ਘਰੀਂ ਘਿਓ ਦੇ ਦੀਵੇ ਬੱਲਣ ਲੱਗ ਪਏ। ਸਰਕਾਰੀ ਕਰਮਚਾਰੀ ਮੌਕੇ ਦੀ ਤਾੜ ਵਿਚ ਸਨ। ਸੰਗਤਾਂ ਦੇ ਰੰਗ ਵਿਚ ਭੰਗ ਪੈ ਗਿਆ। ਜਦ ਸਤਿਗੁਰੂ ਜੀ ਨੂੰ ਖ਼ਬਰ ਪੁੱਜੀ ਤਾਂ ਝੱਟ ਆਪਣੇ ਹਾਥੀ ਨੂੰ ਮੋੜ ਬੱਚੇ ਕੋਲ ਪੁੱਜੇ। ਸੱਚੇ ਪਾਤਸ਼ਾਹ ਹਾਥੀ ਤੋਂ ਉਤਰੇ ਤੇ ਬੱਚੇ ਵਲ ਮਿਹਰ ਦੀ ਨਿਗਾਹ ਕੀਤੀ, ਆਪਣਾ ਚਰਨ ਵੀ ਬੱਚੇ ਦੇ ਮਸਤਕ ਤੇ ਲਾਇਆ। ਚਰਨ ਛੂਹਣ ਦੀ ਦੇਰ ਸੀ, ਕਿ ਬੱਚੇ ਦੇ ਪ੍ਰਾਣ, ਮੁੜ ਮਿਰਤਕ ਸ਼ਰੀਰ ਵਿਚ ਆ ਗਏ। ਬੱਚਾ ਉਠ ਕੇ ਬਹਿ ਗਿਆ, ਬੱਚੇ ਦੇ ਉੱਠਣ ਦੀ ਦੇਰ ਸੀ, ਕਿ ਖ਼ੁਸ਼ੀ ਦੀ ਲਹਿਰ ਦੌੜ ਗਈ। ਜੈਕਾਰਿਆਂ ਨਾਲ ਆਕਾਸ਼ ਗੂੰਜ ਉਠਿਆ। ਇਕ ਕਵੀ ਦੀ ਕਲਮ ਵਿਚ ਜਾਨ ਪੈ ਗਈ। ਉਹ ਵੀ ਥਰੱਰਾ ਉਠੀ।

**ਚੀਨੀ ਵਾਲਾ ਪਿਆਰਾ**
**ਚੀਨੀ ਵਾਲਾ ਪਿਆਰਾ**
**ਕਰੇ ਕਮਾਲ ਨੀ ਸਹੀਓ**
**ਮੁਰਦੇ ਜ਼ਿੰਦੇ ਕਰਦਾ**
**ਚਰਨਾਂ ਨਾਲ ਨੀ ਸਹੀਓ।**

## ਰਾਜਸੀ ਘੋਲ

ਸਿੱਖ ਧਰਮ ਦਾ ਸਿਧਾਂਤ ਹੈ-ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ-ਸ੍ਰੀ ਸਤਿਗੁਰੂ ਜੀ ਕੁਲ ਆਲਮ ਦੀ ਆਜ਼ਾਦੀ ਦੇ ਆਲਮ-ਸਰਦਾਰ ਸਨ, ਉਹ ਚਾਹੁੰਦੇ ਸਨ ਕਿ ਸਭ ਦੇਸ਼ ਆਪਣੇ ਘਰੀਂ ਸੁਖੀ ਵੱਸਣ। ਨਾ ਕੋਈ ਕਿਸੇ ਨੂੰ ਦਬਾਏ, ਨਾ ਕੋਈ ਕਿਸੇ ਤੋਂ ਦੱਬੇ। ਸਾਰਾ ਸੰਸਾਰ ਸਦਾ ਚਾਰਕ ਜੀਵਨ ਬਤੀਤ ਕਰੇ, ਪ੍ਰਭੂ ਦਾ ਨਾਮ ਜਪੇ ਅਤੇ ਸਾਊ ਜੀਵਨ ਜੀਵੇ। ਇਸੇ ਵਾਸਤੇ ਸਤਿਗੁਰੂ ਜੀ ਬਦੇਸ਼ੀ ਸਰਕਾਰ ਨੂੰ ਇਕ ਪਲ ਭਰ ਵੀ ਦੇਸ਼ ਵਿਚ ਵੇਖਣਾ ਨਹੀਂ ਚਾਹੁੰਦੇ ਸਨ, ਉਹ ਅੰਗਰੇਜ਼ ਦੇ ਦੁਸ਼ਮਣ ਵੀ ਨਹੀਂ ਸਨ, ਮਗਰ ਉਹ ਉਨ੍ਹਾਂ ਦਾ ਰਾਜ ਵੀ ਸਹਿਨ ਨਹੀਂ ਕਰ ਸਕਦੇ ਸਨ, ਉਹ ਚਾਹੁੰਦੇ ਸਨ ਕਿ ਉਹ ਆਪਣੇ ਘਰ ਖ਼ੁਸ਼ੀ ਵਸੇ, ਅਸੀਂ ਆਪਣੇ ਘਰ ਸੁਖੀ ਵਸੀਏ, ਸਤਿਗੁਰਾਂ ਨੇ ਸੁਦੇਸ਼ੀ ਚੀਜ਼ਾਂ ਦਾ ਪ੍ਰਚਾਰ ਕੀਤਾ ਅਤੇ ਉਨ੍ਹਾਂ ਦੇ ਸਿਖਾਣੇ ਤੇ ਬਾਕੀ ਲੋਕਾਂ ਨੇ ਭਲੀ ਭਾਂਤੀ ਅਪਨਾਇਆ। ਸਿੱਖਾਂ ਦੇ ਜਥੇ ਨੂੰ ਬੰਦ ਕੀਤਾ ਗਿਆ। ਜਥੇਦਾਰ, ਨਾਇਬ ਸੂਬੇ ਅਤੇ ਸੂਬੇ ਥਾਪੇ ਗਏ। ਝਗੜਿਆਂ ਨੂੰ ਨਿਬੇੜਨ ਲਈ ਪੰਚਾਇਤਾਂ ਕਾਇਮ ਕੀਤੀਆਂ ਗਈਆਂ, ਆਪਣੀ ਡਾਕ ਟੋਰੀ ਤਾਕਿ ਪ੍ਰੋਗਰਾਮ ਦਾ ਹਕੂਮਤ ਨੂੰ ਪਤਾ ਨਾ ਲੱਗੇ। ਜਦ ਇੱਕ ਸਿੱਖ ਡਾਕ ਲੈਕੇ ਦੂਜੇ ਪੜਾਂ ਤੇ ਜਾਂਦਾ ਜੇ

ਅਗਲਾ ਸਾਥੀ ਹਲ ਵਾਹੁੰਦਾ ਹੋਵੇ ਤਾਂ ਹਲ ਛੱਡ, ਜੇ ਪ੍ਰਸ਼ਾਦ ਛੱਕਦਾ ਹੋਵੇ ਤਾਂ ਹੱਥ ਦੀ ਗ੍ਰਾਹੀ ਹੱਥ ਵਿਚ ਲੈ ਰਾਹੇ ਪੈ ਜਾਂਦਾ ਹਜ਼ੂਰ ਨੇ ਸਮੇਂ ਸਿਰ ਸਹਾਇਤਾ ਹਿਤ ਨੇਪਾਲ, ਕਾਬਲ, ਰੂਸ, ਹੈਦਰਾਬਾਦ ਨਾਲ ਸੰਬੰਧ ਕਾਇਮ ਕੀਤੇ। ਕਸ਼ਮੀਰ ਵਿਚ ਕੂਕਾ ਰੈਜਮੈਂਟ ਵੀ ਤਿਆਰ ਕੀਤੀ। ਜਿਸਦੇ ਕਮਾਂਡਰ ਸ: ਹੀਰਾ ਸਿੰਘ ਜੀ ਲੰਬੂ ਸਨ। ਇਸ ਆਜ਼ਾਦੀ ਦੀ ਖ਼ੁਫ਼ੀਆ ਲਹਿਰ ਦਿਨ ਬਦਿਨ ਵਧ ਰਹੀ ਸੀ, ਇਸਦੇ ਸੂਰਬੀਰ ਕਿਸੇ ਮੁੱਲ ਤੇ ਵੀ ਖ਼ਰੀਦੇ ਨਹੀਂ ਜਾ ਸਕਦੇ ਸਨ। ਲੁਧਿਆਣੇ ਦੇ ਗੈਜ਼ਟੀਅਰ ਨੇ ਇਸ ਬਹਾਦਰ ਕੌਮ ਬਾਰੇ ਇਹ ਸ਼ਬਦ ਆਪਣੇ ਗੈਜ਼ਟ ਵਿਚ ਦਰਜ ਕੀਤੇ।

**ਕੂਕਾ ਝੂਠ ਨਹੀਂ ਬੋਲਦਾ**
**ਕੂਕਾ ਸ਼ਰਾਬ ਨਹੀਂ ਪੀਂਦਾ**
**ਕੂਕਾ ਅੰਗ੍ਰੇਜ਼ ਦਾ ਖ਼ੈਰਖਾਹ ਨਹੀਂ**

ਇਸੇ ਤਰ੍ਹਾਂ ਹਰ ਕੂਕਾ ਕਾਰਕੁਨ ਦੀ ਚੰਗੀ ਤਰ੍ਹਾਂ ਦੇਖਭਾਲ ਹੁੰਦੀ ਰਹਿੰਦੀ ਸੀ ਅਤੇ ਉਸ ਉੱਤੇ ਕੜੀ ਨਿਗਰਾਨੀ ਰੱਖੀ ਜਾਂਦੀ। ਬਾਬਾ ਗੁਰਚਰਨ ਸਿੰਘ, ਜਿਹੜੇ ਜਾਨ ਹਥੇਲੀ ਤੇ ਰੱਖਦੇ, ਹੱਦਾਂ ਚੀਰਦੇ, ਰੂਸ ਤੇ ਕਾਬਲ ਜਾ ਜਾ ਖ਼ਬਰਾਂ ਲਿਆ ਦਿਆ ਕਰਦੇ ਸਨ, ਉਸ ਬਾਰੇ ਸਰਕਾਰੀ ਕਾਗ਼ਜ਼ਾਂ ਵਿਚ ਦਰਜ ਹੈ।

ਗੁਰਚਰਨ ਸਿੰਘ ਦੇ ਕੂਕਿਆਂ ਨਾਲੋਂ ਸੰਬੰਧ ਤੁੜਾਨ ਬਾਰੇ ਗੱਲਾਂ ਕਰਨੀਆਂ ਮੈਨੂੰ ਵਿਅਰਥ ਜਾਪਦੀਆਂ ਹਨ। ਉਹ ਕੂਕਿਆਂ ਦਾ ਸੂਬਾ ਹੈ ਅਤੇ ਅੰਤਮ ਸਵਾਸਾਂ ਤਕ ਰਹੇਗਾ। ਜਿੰਨਾਂ ਨੁਕਸਾਨ ਸਾਨੂੰ ਉਹ ਪਹੁੰਚਾ ਸਕਦਾ ਹੈ, ਪਹੁੰਚਾਇਗਾ।'

## ਬੇਮਿਸਾਲ ਸ਼ਹੀਦੀ

ਜਦ ਪੰਜਾਬ ਦੇ ਬਲਵਾਨ, ਆਜ਼ਾਦੀ ਵਾਸਤੇ ਗਰਜਦੇ ਮਾਲੂਮ ਹੋਣ ਲੱਗੇ, ਤਾਂ ਅੰਗਰੇਜ਼ ਨੇ ਇਹ ਵਿਉਂਤ ਸੋਚੀ ਕਿ ਇਸ ਲਹਿਰ ਨੂੰ ਇਉਂ ਦਬਾਇਆ ਜਾਵੇ ਕਿ ਸੱਪ ਵੀ ਮਰ ਜਾਵੇ ਤੇ ਸੋਟਾ ਵੀ ਬਚਿਆ ਰਹੇ, ਅਤੇ ਕੌਮੀ ਪ੍ਰਵਾਨਿਆਂ ਨੂੰ ਭੜਕਾ ਬਾਹਰ ਲੈ ਆਂਦਾ ਜਾਵੇ। ਇਸੇ ਨੀਤੀ ਨੂੰ ਮੁੱਖ ਰੱਖਦਿਆਂ ਭਾਰਤ ਦੇ ਇਤਿਹਾਸ ਤੇ ਖ਼ਾਸ ਕਰਕੇ ਸਿੱਖਾਂ ਦੇ ਇਤਿਹਾਸ ਨੂੰ ਬੁਰੀ ਤਰ੍ਹਾਂ ਵਿਗਾੜਿਆ। ਰਾਜਿਆਂ, ਪੁਜਾਰੀਆਂ ਨੂੰ ਗੰਢ ਲਿਆ। ਹਿੰਦੂਆਂ ਤੇ ਮੁਸਲਮਾਨਾਂ ਨੂੰ ਪਾੜਨ ਹਿਤ, ਥਾਂ ਥਾਂ ਬੁਚੜਖਾਨੇ ਖੁਲਵਾ ਦਿੱਤੇ। ਇਕ ਬੁਚੜਖਾਨਾ ਹਰਿਮੰਦਰ ਸਾਹਿਬ ਦੇ ਲਾਗੇ, ਪੁਰਾਣੇ ਘੰਟਾ ਘਰ ਵਾਲੀ ਥਾਂ ਸੀ।

ਇਕ ਦਿਨ ਫਤਹ ਸਿੰਘ, ਹਾਕਮ ਸਿੰਘ, ਬੀਹਲਾ ਸਿੰਘ ਤੇ ਹਰ ਸੱਜਣ ਦਰਬਾਰ ਸਾਹਿਬ ਦੇ ਦਰਸ਼ਨਾਂ ਨੂੰ ਆਏ ਤੇ ਗਊ ਮਾਸ ਦੀ ਦੁਕਾਨ ਤੇ ਕਾਵਾਂ, ਇੱਲਾਂ ਦਾ ਹੱਡੀਆਂ ਬੋਟੀਆਂ ਪ੍ਰਕਰਮਾ ਵਿਚ ਸੁਟਣਾ ਵੇਖ ਸਹਾਰ ਨਾ ਸਕੇ,

ਉਨ੍ਹਾਂ ਸਲਾਹ ਕਰਕੇ 14-15 ਜੂਨ 1871 ਦੀ ਵਿਚਕਾਰਲੀ ਰਾਤ ਨੂੰ ਬੁਚੜਾਂ ਤੇ ਹੱਲਾ ਬੋਲ ਦਿੱਤਾ। ਗਊਆਂ ਦੇ ਰੱਸੇ ਵੱਢ ਦਿੱਤੇ ਅਤੇ ਗਊ ਘਾਤਕਾਂ ਜਮ-ਪੁਰੀ ਤੋਰਿਆ।

ਇਹ ਸਿੰਘ ਤਾਂ ਚਲੇ ਗਏ ਮਗਰ ਕੁਝ ਨਿਹੰਗ, ਪੁਜਾਰੀ ਤੇ ਹੋਰ ਪਤਵੰਤਿਆਂ ਨੂੰ ਪੁਲਿਸ ਨੇ ਕਾਬੂ ਕਰ ਲਿਆ ਅਤੇ ਨਿਰਦੋਸ਼ਾਂ ਤੇ ਉਹ ਕੁਟਾਪਾ ਚਾੜ੍ਹਿਆ ਤੇ ਅਜਿਹੇ ਤਸੀਹੇ ਦਿੱਤੇ ਕਿ ਵਿਚਾਰੇ ਜੁਰਮ ਮੰਨ ਗਏ ਅਤੇ ਸੈਸ਼ਨ ਨੇ ਫਾਂਸੀ ਦੀ ਸਜ਼ਾ ਸੁਣਾ ਦਿੱਤੀ। ਇਹ ਸਿੰਘ ਸ੍ਰੀ ਭੈਣੀ ਸਾਹਿਬ ਦਰਸ਼ਨਾਂ ਨੂੰ ਗਏ ਤਾਂ ਜਾਣੀ ਜਾਣ ਸਤਿਗੁਰੂ ਜੀ ਪੁੱਛਿਆ ਕਿ 'ਸਿੰਘੋ! ਸ੍ਰੀ ਅੰਮ੍ਰਿਤਸਰ ਦੇ ਕਾਤਲਾਂ ਦਾ ਕੀ ਬਣਿਆ, ਤਾਂ ਸਿੰਘਾਂ ਨੇ ਅਲਫ਼ ਤੋਂ ਲੈਕੇ ਯੇ ਤਕ ਸਾਰੀ ਕਹਾਣੀ ਸੱਚੀ ਸੱਚੀ ਸੁਣਾ ਦਿੱਤੀ। ਤਾਂ ਸਤਿਗੁਰੂ ਜੀ ਕਿਹਾ 'ਵਾਹ ਭਾਈ? ਬੀਜੋ ਤੁਸੀਂ ਤੇ ਵੱਢੇ ਕੋਈ' ਜਾਓ ਨਿਰਦੋਸ਼ੀਆਂ ਨੂੰ ਛੁਡਾਓ ਤੇ ਆਪਣੇ ਆਪ ਨੂੰ ਪੇਸ਼ ਕਰੋ।' ਇਹ ਸੁਣ ਸਿੰਘ ਆਪ ਜਾ ਸੈਸ਼ਨ ਦੀ ਕਚਹਿਰੀ ਵਿਚ ਪੇਸ਼ ਹੋਏ। ਜੱਜ ਹੈਰਾਨ ਸਨ ਕਿ ਇਹ ਲੋਕ ਕਿਸ ਮਿੱਟੀ ਦੇ ਬਣੇ ਹਨ। ਦੁਨੀਆਂ ਮੌਤ ਨੂੰ ਵੇਖ ਕੇ ਨੱਸਦੀ ਹੈ, ਇਹ ਆਪ ਮੌਤ ਸਹੇੜ ਰਹੇ ਹਨ, ਇਨ੍ਹਾਂ ਸਾਰੇ ਹਥਿਆਰ ਵੀ ਲਿਆ ਫੜਾਏ ਤੇ ਸਾਰੀ ਗੱਲ ਸੁਣਾ ਦਿੱਤੀ, ਤਾਂ ਸੈਸ਼ਨ ਨੇ ਪਹਿਲਿਆਂ ਨੂੰ ਛੱਡ ਦਿੱਤਾ ਤੇ ਇਨ੍ਹਾਂ ਨੂੰ ਫਾਹੇ ਦਾ ਹੁਕਮ ਦੇ ਦਿੱਤਾ ਪਰ ਇਨ੍ਹਾਂ ਇਕ ਮੰਗ ਮੰਗੀ ਕਿ ਫਾਂਸੀ ਵਾਲੇ ਦਿਨ ਇਹ ਸਰੋਵਰ ਤੋਂ ਇਸ਼ਨਾਨ ਕਰਨਗੇ ਅਤੇ ਤੰਦੀ ਦੀ ਰੱਸੀ ਗਲ ਨਹੀਂ ਪਾਣਗੇ। ਇਹ ਮੰਗ ਪ੍ਰਵਾਨ ਹੋ ਗਈ।

15 ਸਤੰਬਰ 1871 ਵਾਲੇ ਦਿਨ ਸਿਘਾਂ ਸ੍ਰੀ ਅੰਮ੍ਰਿਤਸਰ ਦੇ ਸਰੋਵਰ ਵਿਚ ਇਸ਼ਨਾਨ ਕੀਤਾ ਤੇ ਢੋਲਕੀ ਛੈਣਿਆਂ ਨਾਲ ਸ਼ਬਦ ਪੜ੍ਹਦੇ ਫਾਂਸੀ ਵਾਲੀ ਥਾਂ ਵੱਲ ਟੁਰ ਪਏ, ਮਗਰ ਸ਼ਹਿਰ ਦੇ ਹਿੰਦੂ, ਮੁਸਲਮਾਨਾਂ ਤੇ ਅਨੇਕ ਸੱਜਣਾਂ ਵਹੀਰਾਂ ਘੱਤ ਲਈਆਂ। ਅੱਜ-ਕੱਲ੍ਹ ਦੇ ਸਿਵਲ ਹਸਪਤਾਲ ਵਾਲੀ ਥਾਂ ਬੋਹੜ ਨਾਲ ਫਾਂਸੀਆਂ ਦਾ ਪ੍ਰਬੰਧ ਕੀਤਾ ਗਿਆ। ਸਿੰਘ ਬੇ-ਖ਼ੌਫ਼ ਸਨ, ਚਿਹਰੇ ਭੱਖ ਰਹੇ ਸਨ। ਅੰਤ ਵਾਰੀ ਵਾਰੀ ਆ ਗੱਲ ਵਿਚ ਰੱਸੇ ਪਾ ਸੱਚਖੰਡ ਸਿਧਾਰਦੇ ਗਏ। ਇਹ ਦ੍ਰਿਸ਼ ਵੇਖਕੇ ਕੂਕਿਆਂ ਦੇ ਜਿਗਰੇ ਦੀ ਚੌਤਰਫੀ ਧਾਂਕ ਪੈ ਗਈ। ਸੈਂਕੜੇ ਨਰ-ਨਾਰੀ ਹੰਝੂ ਕੇਰ ਰਹੇ ਸਨ, ਇਸ ਦਿਨ ਫਤਹ ਸਿਘ, ਹਾਕਮ ਸਿੰਘ, ਬੀਹਲਾ ਸਿੰਘ ਤੇ ਲਹਿਣਾ ਸਿੰਘ ਨੂੰ ਫਾਂਸੀ ਹੋਈ ਤੇ ਹਾਕਮ ਸਿੰਘ ਦੀ ਮਾਤਾ ਕੋਠੇ ਦੀਆਂ ਕੜੀਆਂ ਲਿਆ ਚਵ੍ਹਾਂ ਦਾ ਇਕੱਠਾ ਸਸਕਾਰ ਕੀਤਾ।

ਇਹ ਮਾਤਾ ਨੇਤਾਰਾਂ ਨਾਲ ਸਭ ਕੁਝ ਵੇਖ ਰਹੀ ਸੀ ਨਾਲੇ ਗਾ ਰਹੀ ਸੀ?-

**ਆਓ ਲੋਕੋ ਰਲ ਵੇਖਣ ਚਲੀਏ ਆਸ਼ਕ ਸੂਲੀ ਚੜਦੇ।**
**ਚੜਦੇ ਚੜਦੇ ਕਰਨ ਮਜਾਕਾਂ, ਮੌਤੋਂ ਮੂਲ ਨਾ ਡਰਦੇ॥**

# ਸਤਿਗੁਰੂ ਜੀ ਆਉਣਗੇ, ਅਤੇ ਸਤਿਜੁਗ ਲੱਗੇਗਾ

ਸਤਿਗੁਰੂ ਜੀ ਸਹਿਤ ਭਾਈ ਨਾਨੂੰ ਸਿੰਘ ਨੂੰ ਦੋ ਮਹੀਨਿਆਂ ਪਿੱਛੋਂ ਬੰਗਾਲ ਦੇ 1818 ਦੇ ਕਾਨੂੰਨ ਰਾਹੀਂ ਰੰਗੂਨ ਭੇਜ ਦਿੱਤਾ। ਪਹਿਲਾਂ ਰੰਗੂਨ ਦੀ ਸੈਂਟਰਲ ਜੇਲ੍ਹ ਦੇ ਚੁਬਾਰੇ ਵਿਚ ਰਹੇ। ਇਸ ਤੋਂ ਪਿੱਛੋਂ ਆਪ ਨੂੰ ਡਾਕਖਾਨੇ ਵਾਲੇ ਬੰਗਲੇ ਵਿਚ ਰਖਿਆ ਗਿਆ। ਇੱਥੇ ਸਰਕਾਰ ਤੋਂ ਚੋਰੀ ਸਿੱਖ ਜਾ ਜਾ ਕੇ ਸਤਿਗੁਰੂ ਜੀ ਨੂੰ ਮਿਲਦੇ ਰਹੇ, ਇੱਥੋਂ ਹੀ ਬਾਬਾ ਦਰਬਾਰਾ ਸਿੰਘ ਰਾਹੀ ਹੁਕਮਨਾਮਾ ਭੇਜਿਆ, 'ਕਿ ਅੱਜ ਤੋਂ ਬੁੱਧ ਸਿੰਘ ਦਾ ਨਾਉਂ ਹਰੀ ਸਿੰਘ ਹੋਇਆ। ਇਸਨੂੰ ਸਿਰ ਕਰਤਾ ਜਾਨਣਾ, ਇਹ ਮੇਰੇ ਧੱਕੇ ਨੂੰ ਬਖਸ਼ ਸੱਕੇਗਾ। ਇਸਦੇ ਧੱਕੇ ਨੂੰ ਨਹੀਂ ਬਖਸ਼ਾਂਗਾ।'

ਇਸ ਬੰਗਲੇ ਗੁਰੂ ਜੀ ਸ਼ਾਹੀ ਕੈਦੀ ਦੀ ਹੈਸੀਅਤ ਵਿਚ ਸਨ, ਪਰ ਸਤਿਗੁਰੂ ਜੀ ਨੂੰ ਨਜ਼ਰਬੰਦ ਕੌਣ ਰੱਖ ਸਕਦਾ ਸੀ। ਉਹ ਆਪਣੀ ਮੌਜ ਵਿਚ ਜਦ ਚਾਹੁਣ ਕਿਲ੍ਹੇ ਵਿਚੋਂ ਬਾਹਰ ਵੀ ਚਲੇ ਜਾਂਦੇ ਸਨ, ਅਤੇ ਜਦ ਚਾਹੁਣ ਵਾਪਸ ਆ ਜਾਂਦੇ ਸਨ। ਜੰਦਰੇ ਤੇ ਪਹਿਰੇ ਲੱਗੇ ਰਹਿੰਦੇ ਸਨ। ਇਕ ਵੇਰ ਇਕ ਪਹਿਰੇਦਾਰ ਇਹ ਵੇਖ ਹੱਕਾ-ਬੱਕਾ ਹੋ ਗਿਆ ਕਿ ਜੇ ਉਹ ਬਾਹਰ ਵੇਖਦਾ ਹੈ ਤਾਂ ਸਤਿਗੁਰੂ ਜੀ ਬਾਹਰ ਸੈਰ ਕਰਦੇ ਵੀ ਵਿਖਾਈ ਦੇਂਦੇ ਹਨ, ਜਦ ਉਹ ਅੰਦਰ ਝਾਤ ਪਾਉਂਦਾ ਹੈ ਤਾਂ ਅੰਦਰ ਵੀ ਦਿੱਸਦੇ ਹਨ। ਬ੍ਰਹਮੀਏ ਕਹਿੰਦੇ ਸਨ, ਉਨ੍ਹਾਂ ਲੋਕਾਂ ਦੇ ਖੋਟੇ ਭਾਗ ਹਨ, ਜਿਨ੍ਹਾਂ ਨੇ ਐਸੇ ਮਹਾਂਪੁਰਸ਼ਾਂ ਨੂੰ ਏਥੇ ਭੇਜਿਆ ਹੈ, ਪਰ ਸਾਡੇ ਚੰਗੇ ਭਾਗ ਹਨ ਜੋ ਏਸ ਮਹਾਨ ਹਸਤੀ ਦੇ ਦਰਸ਼ਨ ਕਰ ਸਕਦੇ ਹਾਂ।

ਜਦ ਇੱਥੇ ਸਿੱਖਾਂ ਦੀ ਆਵਾ ਜਾਈ ਵਧ ਗਈ ਤਾਂ ਸਰਕਾਰ ਨੇ ਉੱਥੋਂ ਮਰਗੋਈ ਭੇਜ ਦਿੱਤਾ, ਪਰ ਜਿਸਦੇ ਵਸ ਵਿਚ ਪੌਣ, ਪਾਣੀ ਤੇ ਅਗਨੀ ਹੋਵੇ, ਉਹ ਕਦ ਕਿਸੇ ਦੀ ਕੈਦ ਵਿਚ ਰਹਿ ਸਕਦੇ ਹਨ। ਸਤਿਗੁਰੂ ਜੀ ਆਪਣੀ ਮੌਜ ਵਿਚ ਆਏ ਅਤੇ ਪਹਿਰੇਦਾਰਾਂ ਦੀ ਹਿਰਾਸਤ ਵਿੱਚੋਂ ਚਲੇ ਗਏ ਸਰਕਾਰ ਨੂੰ ਕੋਈ ਰਾਹ ਨਾ ਲੱਭਾ ਤੇ ਇਹ ਐਲਾਨ ਕਰ ਦਿੱਤਾ ਕਿ ਸਤਿਗੁਰੂ ਜੀ 29 ਦਸੰਬਰ 1885 ਨੂੰ ਜੋਤੀ ਜੋਤ ਸਮਾ ਗਏ ਹਨ। ਜਦ ਇਹ ਐਲਾਨ ਗੁਰੂ ਹਰੀ ਸਿੰਘ ਜੀ ਸੁਣਿਆ ਤਾਂ ਉਨ੍ਹਾਂ ਨੇ ਸਰਕਾਰ ਪਾਸੋਂ ਸਤਿਗੁਰਾਂ ਦੇ ਬਸਤਰ ਮੰਗੇ ਜਦ ਸਰਕਾਰੀ ਕਰਮਚਾਰੀ ਬਨਾਵਟੀ ਕੱਪੜੇ ਲਿਆ ਕੇ ਪੇਸ਼ ਕੀਤੇ ਅਤੇ ਗੁਰੂ ਹਰੀ ਸਿੰਘ ਜੀ ਪਾਏ ਤਾਂ ਉਹ ਉਨ੍ਹਾਂ ਨੂੰ ਵੀ ਪੂਰੇ ਨਾ ਆਏ, ਤਾਂ ਗੁਰੂ ਜੀ ਉਸੇ ਵੇਲੇ ਕਹਿ ਦਿੱਤਾ, 'ਇਹ ਬਸਤਰ ਮੇਰੇ ਚੀਨੀ ਵਾਲੇ ਪਾਤਸ਼ਾਹ ਦੇ ਨਹੀਂ ਹਨ।'

ਸ: ਆਲਮ ਸਿੰਘ ਐਸ.ਡੀ.ਓ. ਡਸਕਾ ਨੇ ਇੱਕ ਲੇਖ, ਹਕੂਮਤ ਨੂੰ ਚੈਲੰਜ ਕਰਦਿਆਂ, ਸਤਿਜੁਗ ਵਿਚ ਛਪਵਾਇਆ ਸੀ ਕਿ ਮੈਂ ਸਤਿਗੁਰੂ ਦੇ

ਦਰਸ਼ਨ 1890 ਵਿਚ ਕੀਤੇ ਹਨ, ਸਰਕਾਰ ਇਸ ਦੀ ਤਸਦੀਕ ਕਰੇ, ਮਗਰ ਸਰਕਾਰ ਨੂੰ ਹੀਆਂ ਨਾ ਪਿਆ।

ਇਸਤੋਂ ਪਿੱਛੋਂ ਕਈ ਸੱਜਣ ਗੁਰੂ ਦੇ ਦਰਸ਼ਨ ਰੂਸ ਵਿਚ ਵੀ ਕਰਕੇ ਆਏ ਅਤੇ ਉਨ੍ਹਾਂ ਹੱਥੋਂ ਪ੍ਰਸ਼ਾਦ ਵੀ ਛੱਕਿਆ। ਉਨ੍ਹਾਂ ਸਾਰੇ ਹਾਲ ਸ: ਆਤਮਾ ਸਿੰਘ ਰਾਵਲਪਿੰਡੀ ਵਾਲੇ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਦੱਸੇ। ਕੋਈ ਭਾਵੇਂ ਕੁਝ ਕਹੇ, ਸਤਿਗੁਰੂ ਜੀ ਮੌਜ ਵਿਚ ਕਿਤੇ ਵਿਚਰ ਰਹੇ ਹਨ ਉਹ ਭਾਰਤਵਰਸ਼ ਵਿਚ ਆਉਣਗੇ, ਅਤੇ ਸਤਿਜੁਗ ਲੱਗੇਗਾ।'